

# ਹਰਿ ਅੰਮ੍ਰਿਤ ਬਾਣੀ ਗਾਵੈ



ਗਿਆਨੀ ਸੰਤ ਸਿੰਘ ਜੀ ਮਸਕੀਨ

ਦੇ ਚੋਣਵੇਂ ਲੈਕਚਰ

ISBN : 978-81-7601-949-1

ਪਹਿਲੀ ਐਡੀਸ਼ਨ — ਅਗਸਤ 2008

ਭੇਟਾ : 100-00



ਪ੍ਰਕਾਸ਼ਕ:-

**ਭਾ.ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjs@vsnl.com, csjsexports@vsnl.com
csjssales@hotmail.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਦੋ ਸ਼ਬਦ

ਸਿੱਖ-ਪੰਥ ਦੇ ਮਹਾਨ ਅਨੁਭਵੀ ਵਿਦਵਾਨ, ਪੰਥ-ਰਤਨ ਗਿਆਨੀ ਸੰਤ ਸਿੰਘ ਜੀ ਮਸਕੀਨ, ਵਿਸ਼ਾਲ ਗਿਆਨ ਭੰਡਾਰ ਦੇ ਸਾਗਰ, ਸਿੱਖ ਸੰਗਤਾਂ ਦੇ ਦਿਲਾਂ ਦੀ ਧੜਕਣ, ਜਿਹਨਾਂ ਨੇ ਸੰਸਾਰ ਭਰਮਣ ਕਰਕੇ ਦੁਨੀਆਂ ਦੇ ਕੋਨੇ-ਕੋਨੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ। ਇਹਨਾਂ ਦੀ ਬਦੌਲਤ ਜਿਹਨਾਂ ਮੁਲਕਾਂ ਵਿਚ ਹਾਲੇ ਸਿੱਖੀ ਦਾ ਪ੍ਰਚਾਰ ਨਹੀਂ ਸੀ ਹੋ ਰਿਹਾ, ਉਹਨਾਂ ਮੁਲਕਾਂ ਵਿਚ ਵੀ ਸਿੱਖ ਧਰਮ ਦੇ ਪ੍ਰਚਾਰ ਦੇ ਕੇਂਦਰ ਬਣ ਗਏ। ਮਸਕੀਨ ਜੀ ਜਿਥੇ ਜਿਥੇ ਵੀ ਗਏ, ਸੰਗਤਾਂ ਨੇ ਭਰਪੂਰ ਮਾਣ ਸਤਿਕਾਰ ਨਾਲ ਨਿਵਾਜਿਆ। ਫਿਰ ਸੰਗਤਾਂ ਨੇ ਮਸਕੀਨ ਜੀ ਦੇ ਅਨਮੋਲ ਬਚਨਾਂ ਨੂੰ ਰਿਕਾਰਡ ਕਰਕੇ ਸੰਭਾਲਿਆ। ਐਸੇ ਵਿਦਵਾਨ ਕੁਦਰਤ ਕਈ ਸਦੀਆਂ ਬਾਅਦ ਹੀ ਪੈਦਾ ਕਰਦੀ ਹੈ। ਸਿੱਖ ਪੰਥ ਵਲੋਂ ਜਿਤਨਾ ਸਤਿਕਾਰ ਮਸਕੀਨ ਜੀ ਨੂੰ ਮਿਲਿਆ, ਸ਼ਾਇਦ ਕਿਸੇ ਵਿਰਲੇ ਨੂੰ ਹੀ ਮਿਲਿਆ ਹੋਵੇ।

ਅਜੋਕੇ ਯੁੱਗ ਵਿਚ ਐਸੇ ਸਾਧਨ ਮੌਜੂਦ ਹਨ ਕਿ ਕਿਸੇ ਮਹਾਨ ਵਿਅਕਤੀ ਦੇ ਵਿਚਾਰ ਸਦੀਆਂ ਤੱਕ ਸੰਭਾਲੇ ਜਾ ਸਕਦੇ ਹਨ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਇਹਨਾਂ ਤੋਂ ਮਾਰਗ-ਦਰਸ਼ਨ ਕਰ ਸਕਣ। ਮਸਕੀਨ ਜੀ ਆਪਣੀ ਮਿਸਾਲ ਆਪ ਹੀ ਸਨ, ਇਹਨਾਂ ਦੀ ਕਿਸੇ ਦੂਸਰੇ ਵਿਦਵਾਨ ਨਾਲ ਤੁਲਨਾ ਨਹੀਂ ਹੋ ਸਕਦੀ।

ਅੱਜ ਵੀ ਹਰ ਰੋਜ਼ ਮਸਕੀਨ ਜੀ ਦੇ ਵਿਚਾਰ ਤੁਸੀਂ ਈ.ਟੀ.ਸੀ. ਚੈਨਲ 'ਤੇ ਸਰਵਣ ਕਰ ਸਕਦੇ ਹੋ। ਇਹ ਉਸ ਮਹਾਨ ਵਿਦਵਾਨ ਪ੍ਰਤੀ ਸ਼ਰਧਾਂਜਲੀ ਹੈ। ਫਿਰ ਇਹ ਸਿਦਕ ਨਾਲ ਮਹਿਸੂਸ ਕੀਤਾ ਗਿਆ ਕਿ ਇਹਨਾਂ ਕੈਸਟਾਂ ਤੋਂ ਲਿਖਤੀ ਰੂਪ ਵਿਚ ਉਤਾਰਾ ਕਰਕੇ, ਇਹਨਾਂ ਨੂੰ ਛਪਾਈ ਦਾ ਜਾਮਾ ਪਹਿਨਾਇਆ ਜਾ ਸਕੇ। ਇਹ ਕਦਮ ਬੜਾ ਹੀ ਸ਼ਲਾਘਾ ਯੋਗ ਹੈ। ਇਸ ਨਾਲ ਇਹ ਵਿਚਾਰ ਘਰ-ਘਰ ਤੇ ਸਾਰੀ ਦੁਨੀਆਂ ਤੱਕ ਪਹੁੰਚ ਸਕਣਗੇ।

ਇਹ ਹੱਥਲੀ ਪੁਸਤਕ ਹਰਿ ਅੰਮ੍ਰਿਤ ਬਾਣੀ ਗਾਵੈ ਹਾਜ਼ਰ ਹੈ। ਇਹ ਅੰਮ੍ਰਿਤਮਈ ਬਾਣੀ ਜੋ ਪਰੀਪੂਰਨ ਪ੍ਰਮਾਤਮਾ ਦੀ ਹੈ, ਅਜਿਹੇ ਸੰਤ ਜਨ ਉਸੇ ਦਾ ਹੀ ਗਾਇਨ ਕਰਦੇ ਹਨ। ਭਾਵਨਾ ਨਾਲ ਭਿੱਜੇ ਹੋਏ ਹਿਰਦੇ ਉਸੇ ਦਾ ਹੀ ਗਾਇਨ ਕਰਦੇ ਹਨ।

ਇਸ ਵਿਚ ਮਸਕੀਨ ਜੀ ਦੇ ਨੌਂ ਲੈਕਚਰ ਹਨ : ਹਰਿ ਅੰਮ੍ਰਿਤ ਬਾਣੀ ਗਾਵੈ, ਪ੍ਰੇਮ-ਪੰਥ, ਕੁਦਰਤਿ ਕਵਣ ਕਹਾ ਵੀਚਾਰੁ, ਅਸੰਖ ਮੂਰਖ ਅੰਧ ਘੋਰ, ਦਰਸਨੁ ਦੀਜੈ ਖੋਲਿ੍ ਕਿਵਾਰ, ਸਮਝਿ ਪਰੀ ਤਉ ਬਿਸਰਿਓ ਗਾਵਨੁ, ਸੁਭ ਦ੍ਰਿਸਟਿ ਦੋਖ ਦ੍ਰਿਸਟਿ, ਸਫਲ ਜਨਮੁ ਹੋਆ ਭਉ ਭਾਗਾ, ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ਦਰਜ ਹਨ ਆਸ ਹੈ ਕਿ ਇਸ ਉਪਰਾਲੇ ਨੂੰ ਸਿੱਖ ਸੰਗਤਾਂ ਭਰਪੂਰ ਹੁੰਗਾਰਾ ਦੇਣਗੀਆਂ।

— ਮਨਜਿੰਦਰ ਸਿੰਘ
ਸੰਪਾਦਕ

ਬੀ 1/284, ਮਕਸੂਦਾਂ, ਜਲੰਧਰ

## ਤਤਕਰਾ



★★★



# ਹਰਿ ਅੰਮ੍ਰਿਤ ਬਾਣੀ ਗਾਵੈ

ਸੋਰਠਿ ਮਹਲਾ ੫ ॥

*ਪਾਰਬ੍ਰਹਮਿ ਨਿਬਾਹੀ ਪੂਰੀ ॥ ਕਾਈ ਬਾਤ ਨ ਰਹੀਆ ਊਰੀ ॥*
*ਗੁਰਿ ਚਰਨ ਲਾਇ ਨਿਸਤਾਰੇ ॥ ਹਰਿ ਹਰਿ ਨਾਮੁ ਸਮ੍ਹਾਰੇ ॥ ੧ ॥*
*ਅਪਨੇ ਦਾਸ ਕਾ ਸਦਾ ਰਖਵਾਲਾ ॥*
*ਕਰਿ ਕਿਰਪਾ ਅਪੁਨੇ ਕਰਿ ਰਾਖੇ ਮਾਤ ਪਿਤਾ ਜਿਉ ਪਾਲਾ ॥੧ ॥ ਰਹਾਉ ॥*
*ਵਡਭਾਗੀ ਸਤਿਗੁਰੁ ਪਾਇਆ ॥ ਜਿਨਿ ਜਮ ਕਾ ਪੰਥੁ ਮਿਟਾਇਆ ॥*
*ਹਰਿ ਭਗਤਿ ਭਾਇ ਚਿਤੁ ਲਾਗਾ ॥ ਜਪਿ ਜੀਵਹਿ ਸੇ ਵਡਭਾਗਾ ॥ ੨ ॥*
*ਹਰਿ ਅੰਮ੍ਰਿਤ ਬਾਣੀ ਗਾਵੈ ॥ ਸਾਧਾ ਕੀ ਧੂਰੀ ਨਾਵੈ ॥*
*ਅਪੁਨਾ ਨਾਮੁ ਆਪੇ ਦੀਆ ॥ ਪ੍ਰਭ ਕਰਣਹਾਰ ਰਖਿ ਲੀਆ ॥ ੩ ॥*
*ਹਰਿ ਦਰਸਨ ਪ੍ਰਾਨ ਅਧਾਰਾ ॥ ਇਹੁ ਪੂਰਨ ਬਿਮਲ ਬੀਚਾਰਾ ॥*
*ਕਰਿ ਕਿਰਪਾ ਅੰਤਰਜਾਮੀ ॥ ਦਾਸ ਨਾਨਕ ਸਰਣਿ ਸੁਆਮੀ ॥੪॥੮॥੫੮॥* Vol-4

(ਅੰਗ ੬੨੩)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਅੱਜ ਦਾ ਬਚਨ ਪੰਜਵੇਂ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। ਧੰਨ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਇਹ ਕਾਇਆ ਅੱਜ ਹੈ ਤੇ ਕੱਲ ਨਹੀਂ ਹੈ। ਇਹ ਸਰੀਰ ਗੁਰੂ ਨਹੀਂ ਹੈ। ਜੋ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ ਤੇ ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ, ਉਹੀ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ।

*ਨਾਨਕ ਸੋਧੇ ਸਿੰਮ੍ਰਿਤਿ ਬੇਦ ॥*
*ਪਾਰਬ੍ਰਹਮ ਗੁਰ ਨਾਹੀ ਭੇਦ ॥*

(ਅੰਗ ੧੧੪੨)

ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਘਰ ਹੈ, ਸ਼ਬਦ ਦੇ ਰੂਪ ਵਿਚ ਪ੍ਰਮਾਤਮਾ ਦਰ ਹੈ।

*ਸੋ ਦਰੁ ਕੇਹਾ ਸੋ ਘਰੁ ਕੇਹਾ॥*

(ਜਪੁ ਜੀ ਸਾਹਿਬ)

ਕਿਸੇ ਦੇ ਘਰ ਜਾਣਾ ਹੈ ਤਾਂ ਪਹਿਲਾਂ ਦਰ 'ਤੇ ਹੀ ਪਹੁੰਚੇਗਾ ਨਾ। ਪ੍ਰਕਾਸ਼ ਤੱਕ ਪਹੁੰਚਣਾ ਹੈ ਤਾਂ ਪਹਿਲਾਂ ਸੁਰਤ ਸ਼ਬਦ ਨਾਲ ਜੋੜਨੀ ਪਵੇਗੀ। ਸ਼ਬਦ ਦਰਵਾਜ਼ਾ ਹੈ। ਪ੍ਰਮਾਤਮਾ ਘਰ ਹੈ, ਗੁਰੂ ਦਰ ਹੈ। ਸ਼ਬਦ ਉਹੀ ਦਰਵਾਜ਼ਾ ਹੈ ਜਿਸ ਸ਼ਬਦ ਕਰਕੇ ਪ੍ਰਕਾਸ਼ ਹੋ ਜਾਂਦਾ ਹੈ। ਨਾਮ ਦੋ ਹਨ ਪਰ ਪਾਰਬ੍ਰਹਮ ਤੇ ਗੁਰੂ ਵਿਚ ਕੋਈ ਅੰਤਰ ਨਹੀਂ। ਸਵਾਲ ਪੈਦਾ ਹੁੰਦਾ ਹੈ ਕਿ ਨਾਮ ਕਿਉਂ ਦੋ ਹਨ ? ਇਸ ਲਈ ਨਾਮ ਦੋ ਹਨ ਕਿ ਪ੍ਰਮਾਤਮਾ ਘਰ ਹੈ, ਗੁਰੂ ਦਰ ਹੈ। ਗੁਰ ਪ੍ਰਤਾਪ ਸੂਰਜ ਵਿਚ ਕਵੀ ਸੰਤੋਖ ਸਿੰਘ ਜੀ ਇੰਝ ਬਿਆਨ ਕਰਦੇ ਹਨ-

*ਸਤਿਗੁਰ ਕੇ ਸਰੀਰ ਹੈ ਜੋ*

ਜਿਸ ਦਿਨ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਹੋਇਆ ਹੈ, ਇਕੋ ਹੀ ਕਥਾ ਦਰਬਾਰ ਸਾਹਿਬ ਦੇ ਅੰਦਰ ਹੋਈ ਹੈ, ਉਸ ਤੋਂ ਬਾਅਦ ਕਥਾ ਮੰਜੀ ਸਾਹਿਬ ਹੁੰਦੀ ਰਹੀ, ਉਹ ਭਾਈ ਗੁਰਦਾਸ ਕਰਦੇ ਰਹੇ ਹਨ। ਕੀਰਤਨ ਦੀ ਪਰੰਪਰਾ ਭਾਈ ਮਰਦਾਨੇ ਕੋਲ ਚਲੀ ਗਈ। ਢਾਡੀ ਪ੍ਰਸੰਗ ਅਬਦੁੱਲੇ ਕੋਲ ਚਲੇ ਗਏ। ਪਹਿਲਾ ਢਾਡੀ ਗੁਰੂ ਘਰ ਦਾ ਛੇਵੇਂ ਪਾਤਿਸ਼ਾਹ ਦਾ ਅਬਦੁੱਲਾ ਸੀ ਅਤੇ ਕਵੀਆਂ ਦੇ ਸਿਰਮੌਰ ਭਾਈ ਸਾਹਿਬ ਭਾਈ ਨੰਦ ਲਾਲ। ਜਿਸ ਦਿਨ ਪਹਿਲਾ ਪ੍ਰਕਾਸ਼ ਹੋਇਆ ਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸੰਗਤਾਂ ਨੂੰ ਸੰਦੇਸ਼ ਤੇ ਉਪਦੇਸ਼ ਦਿੱਤਾ ਹੈ, ਉਹ ਤੁਸੀਂ ਸਰਵਨ ਕਰੋ। ਮਹਾਰਾਜ ਕਹਿੰਦੇ ਹਨ ਕਿ ਇਹ ਜੋ ਸਰੀਰ ਹੈ, ਇਸਦੇ ਦਰਸ਼ਨ ਸਾਰੀ ਜਗ੍ਹਾ 'ਤੇ ਨਹੀਂ, ਇਹ ਵਿਆਪਕ ਵੀ ਨਹੀਂ ਹੈ। ਜੋ ਵਿਆਪਕ ਨਹੀਂ ਹੈ, ਉਹ ਪ੍ਰਮਾਤਮਾ ਨਹੀਂ ਹੈ, ਜੋ ਵਿਆਪਕ ਨਹੀਂ ਹੈ, ਉਹ ਗੁਰੂ ਵੀ ਨਹੀਂ ਹੈ।

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥*

(ਅੰਗ ੩੯੪)

ਸਦਾ ਸੰਗ ਉਹ ਹੋ ਸਕਦਾ ਹੈ ਜੋ ਗੁਰੂ ਵਿਆਪਕ ਹੈ।

*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥*

(ਜਾਪੁ ਸਾਹਿਬ)

ਪ੍ਰਮਾਤਮਾ ਸਦਾ ਅੰਗ ਸੰਗ ਹੈ। ਦੇਖੋ ਹਰ ਸਮੇਂ ਮਨੁੱਖ ਦੇ ਨਾਲ ਮਿੱਤਰ ਨਹੀਂ ਹੁੰਦਾ, ਪੁੱਤਰ ਨਹੀਂ ਹੁੰਦਾ, ਪਤੀ ਨਹੀਂ ਹੁੰਦਾ, ਪਤਨੀ ਨਹੀਂ ਹੁੰਦੀ, ਬੱਚੇ ਨਹੀਂ ਹੁੰਦੇ। ਜੋ ਹਰ ਸਮੇਂ ਨਾਲ ਨਹੀਂ, ਜਿਨ੍ਹਾਂ ਦਾ ਸਾਥ ਕਦੀ ਕਦੀ ਹੈ, ਉਹਨਾਂ ਦੀ ਸਮਝ ਹੈ, ਉਹਨਾਂ ਦੀ ਯਾਦ ਹੈ, ਪਰ ਜੋ ਸਦਾ ਸਾਥ ਹੈ, ਨਾ ਉਸਦੀ ਸਮਝ ਹੈ, ਨਾ ਉਸਦੀ ਯਾਦ ਹੈ।

ਪ੍ਰਮਾਤਮਾ ਵਿਆਪਕ ਹੈ ਪ੍ਰਕਾਸ਼ ਦੇ ਰੂਪ ਵਿਚ, ਸ਼ਕਤੀ ਦੇ ਰੂਪ ਵਿਚ। ਵਿਆਪਕ ਹੈ ਸ਼ਬਦ ਦੇ ਰੂਪ ਵਿਚ ਗੁਰੂ। ਪ੍ਰਮਾਤਮਾ ਤੋਂ ਹੀ ਸ਼ਬਦ ਹੋਇਆ ਹੈ। ਉਹ ਸ਼ਬਦ ਕੀ ਹੈ ? ਜਿਹੜੇ ਉਸਨੂੰ ਸੁਣ ਲੈਂਦੇ ਹਨ, ਉਹ ਸੰਤ ਹਨ, ਉਹ ਭਗਤ ਹਨ। ਜਿਹੜੇ ਸੁਣ ਕੇ ਸੁਣਾ ਦਿੰਦੇ



ਹਨ, ਉਹਨਾਂ ਨੂੰ ਅਵਤਾਰ ਕੋਟੀ ਵਿਚ ਗਿਣਦੇ ਹਨ। ਇਹ ਅਵਤਾਰ ਵੀ ਫਿਰ ਵੱਖ-ਵੱਖ ਕੋਟੀਆਂ ਦੇ, ਦੋ ਕਲਾ ਅਵਤਾਰ, ਚਾਰ ਕਲਾ ਅਵਤਾਰ, ਅੱਠ ਕਲਾ ਅਵਤਾਰ, ਸੋਲ੍ਹਾਂ ਕਲਾ ਅਵਤਾਰ। ਕਲਾ ਕਹਿੰਦੇ ਹਨ ਹੁਨਰ ਨੂੰ, ਗੁਣ ਨੂੰ। ਸੂਰਜ ਆਪਣਾ ਚਾਨਣਾ ਵੰਡਦਾ ਹੈ ਕਿਰਨਾਂ ਦੇ ਰਾਹੀਂ, ਪ੍ਰਮਾਤਮਾ ਦਾ ਚਾਨਣਾ ਹਿਰਦੇ ਵਿਚ ਪਹੁੰਚਦਾ ਹੈ ਗੁਣਾਂ ਦੇ ਰਾਹੀਂ, ਕਲਾ ਦੇ ਰਾਹੀਂ। ਜਿਥੇ ਪ੍ਰਮਾਤਮਾ ਪ੍ਰਗਟ ਨਹੀਂ ਹੋ ਸਕਿਆ, ਉਹ ਮਨੁੱਖ ਕਲਾਕਾਰ ਨਾ ਹੋਵੇ ਜ਼ਰੂਰ, ਪਰ ਕੁਝ ਨਾ ਕੁਝ ਕਲਾ ਉਸਦੇ ਅੰਦਰੋਂ ਜਨਮ ਲਵੇਗੀ। ਬਾਕੀ ਦੁਨੀਆਂ ਫਿਰ ਉਸ ਕਲਾ ਦੀ ਨਕਲ ਕਰਦੀ ਹੈ ਤੇ ਸਿੱਖਦੀ ਹੈ ਪਰ ਸੰਤ ਦੇ ਅੰਦਰੋਂ ਕਲਾ ਜਨਮ ਲੈਂਦੀ ਹੈ, ਕਿਉਂਕਿ ਪ੍ਰਭੂ ਕਲਾਕਾਰ ਹੈ।

*ਤੂੰ ਸਰਬ ਕਲਾ ਕਾ ਗਿਆਤਾ॥*

ਇਕ ਚਿੱਤਰਕਾਰ ਪਹਾੜੀ ਦੀ ਤਸਵੀਰ ਬਣਾ ਦੇਵੇ ਤਾਂ ਅਸੀਂ ਕਹਿੰਦੇ ਹਾਂ, ਕਮਾਲ ਦਾ ਚਿੱਤਰਕਾਰ ਹੈ। ਬੜੀ ਗ਼ਜ਼ਬ ਦੀ ਪੇਂਟਿੰਗ ਕੀਤੀ ਹੈ। ਜਿਸ ਨੇ ਪਹਾੜ ਦੀ ਤਸਵੀਰ ਬਣਾਈ, ਉਸਦੀ ਉਪਮਾ ਪਏ ਕਰਦੇ ਹਾਂ, ਪਰ ਜਿਸ ਨੇ ਪਹਾੜ ਬਣਾਏ, ਉਹ ਕਿੰਨਾ ਵੱਡਾ ਚਿੱਤਰਕਾਰ ਹੈ। ਕੋਈ ਫੁੱਲ ਦੀ ਤਸਵੀਰ ਬਣਾ ਦਿੰਦਾ ਹੈ ਤਾਂ ਅਸੀਂ ਉਸ ਦੀ ਪ੍ਰਸ਼ੰਨਤਾ ਕਰਦੇ ਨਹੀਂ ਥੱਕਦੇ, ਪਰ ਜਿਸਨੇ ਫੁੱਲ ਖਿੜਾਅ ਦਿੱਤੇ, ਉਹ ਕਿੰਨਾ ਵੱਡਾ ਕਲਾਕਾਰ ਹੈ। ਕੋਈ ਦਰਿਆ ਤੇ ਸਾਗਰ ਦੀ ਤਸਵੀਰ ਬਣਾ ਦੇਵੇ ਤਾਂ ਅਸੀਂ ਕਹਿੰਦੇ ਹਾਂ ਕਿ ਮਹਾਨ ਚਿੱਤਰਕਾਰ ਹੈ, ਪਰ ਜਿਸਨੇ ਸਾਗਰ ਹੀ ਬਣਾ ਦਿੱਤਾ, ਉਹ ਕਿੰਨਾ ਵੱਡਾ ਚਿੱਤਰਕਾਰ ਹੈ। ਕੋਈ ਸਾਡੀ ਤਸਵੀਰ ਬਣਾ ਦੇਵੇ ਤਾਂ ਅਸੀਂ ਬੜੇ ਖ਼ੁਸ਼ ਹੁੰਦੇ ਹਾਂ ਤੇ ਕਹਿੰਦੇ ਹਾਂ ਕਮਾਲ ਹੈ, ਤੂੰ ਤਾਂ ਹੂਬਹੂ ਮੇਰੀ ਤਸਵੀਰ ਬਣਾ ਦਿੱਤੀ। ਅਸੀਂ ਪ੍ਰਸੰਸਾ ਕਰਦੇ ਨਹੀਂ ਥੱਕਦੇ, ਪਰ ਜਿਸਨੇ ਸਾਨੂੰ ਹੀ ਬਣਾਇਆ ਹੈ, ਉਹ ਕਿੰਨਾ ਵੱਡਾ ਚਿੱਤਰਕਾਰ ਹੈ। ਗੁਰਬਾਣੀ ਤਾਂ ਪ੍ਰਮਾਤਮਾ ਨੂੰ ਚਿੱਤਰਕਾਰ ਕਹਿੰਦੀ ਹੈ-

*ਰਚਾ ਰਚਿਤ ਚਿਤ੍ਰ ਹੈ ਭਾਰੀ॥*
*ਤਜ ਚਿਤ੍ਰੈ ਚੇਤਹੁ ਚਿਤਕਾਰੀ॥*

ਗੁਰਬਾਣੀ ਸਾਨੂੰ ਸੰਦੇਸ਼ ਦੇ ਰਹੀ ਹੈ ਕਿ ਚਿੱਤਰ ਨੂੰ ਦੇਖੋ ਤੇ ਚਿਤੇਰੇ ਨੂੰ ਚੇਤੇ ਰੱਖੋ। ਪਰ

*ਚਿਤ੍ਰ ਬਚਿਤ੍ਰ ਇਹੈ ਅਵਝੇਰਾ॥*
*ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥*

(ਅੰਗ ੩੪੦)

ਚਿੱਤਰ ਨੂੰ ਦੇਖ ਕੇ ਮਨੁੱਖ ਅਜਿਹਾ ਦੇਖਣ ਵਿਚ ਲੀਨ ਹੋ ਜਾਂਦਾ ਹੈ ਕਿ ਸੰਸਾਰ ਨੂੰ ਦੇਖਦਾ ਹੈ ਤੇ ਫਿਰ ਅਜਿਹਾ ਦੇਖਣ ਵਿਚ ਲੀਨ ਹੋ ਜਾਂਦਾ ਹੈ ਕਿ ਨਿਰੰਕਾਰ ਨੂੰ ਭੁੱਲ ਜਾਂਦਾ ਹੈ। ਪਰਿਵਾਰ ਨੂੰ ਦੇਖਦਾ ਹੈ, ਕਾਰੋਬਾਰ ਨੂੰ ਦੇਖਦਾ ਹੈ, ਸੰਸਾਰ ਨੂੰ ਦੇਖਦਾ ਹੈ, ਅਜਿਹਾ ਦੇਖਦਾ ਹੈ ਕਿ ਉਸੇ ਨੂੰ ਦੇਖਣ ਵਿਚ ਲੀਨ ਹੋ ਜਾਂਦਾ ਹੈ ਤੇ ਚਿਤੇਰਾ ਭੁੱਲ ਜਾਂਦਾ ਹੈ। ਮਹਾਰਾਜ

ਕਹਿੰਦੇ ਹਨ, ਇਹ ਚਿੱਤਰ ਹੈ, ਪ੍ਰਸ਼ੰਸਾ ਕਰੋ ਚਿਤੇਰੇ ਦੀ। ਇਸ ਚਿੱਤਰ ਦਾ ਅਵਝੇਰਾ ਇਹ ਹੈ, ਝਗੜਾ ਇਹ ਹੈ ਕਿ ਜਿਹੜਾ ਦੇਖਦਾ ਹੈ ਬਸ ਦੇਖਦਾ ਹੀ ਰਹਿ ਜਾਂਦਾ ਹੈ ਤੇ ਚਿਤੇਰੇ ਨੂੰ ਭੁੱਲ ਜਾਂਦਾ ਹੈ।

ਸਾਰਾ ਆਕਾਰ ਉਸ ਤੋਂ ਆਇਆ ਹੈ, ਜਿਸ ਦਾ ਕੋਈ ਆਕਾਰ ਨਹੀਂ। ਇਹ ਸਾਰੇ ਰੰਗ ਉਸ ਤੋਂ ਆਏ ਹਨ, ਜਿਸ ਦਾ ਕੋਈ ਰੰਗ ਨਹੀਂ। ਇਸ ਸਾਰੇ ਰੂਪ ਉਸ ਤੋਂ ਆਏ ਹਨ, ਜਿਸਦਾ ਕੋਈ ਰੂਪ ਨਹੀਂ। ਪਰ ਇਹ ਸਾਰੇ ਰੂਪ ਉਸਦੇ ਵਿਚ ਸਮਾ ਜਾਂਦੇ ਹਨ, ਜਿਸਦਾ ਕੋਈ ਰੂਪ ਨਹੀਂ। ਇਕ ਫੁੱਲ ਖਿੜਿਆ ਹੈ ਰੰਗ ਲੈ ਕੇ, ਰੂਪ ਲੈ ਕੇ, ਸੁਗੰਧ ਲੈ ਕੇ, ਆਕਾਰ ਲੈ ਕੇ, ਫਿਰ ਮੁਰਝਾ ਗਿਆ। ਮੁਰਝਾਂਦਿਆਂ ਰੰਗ ਖੋਹ ਗਿਆ। ਹੁਣ ਪੁੱਛੀਏ ਕਿ ਉਹ ਰੰਗ ਕਿੱਥੇ ਗਿਆ ? ਰੰਗ ਉਥੇ ਚਲਾ ਗਿਆ ਜਿਸ ਦਾ ਕੋਈ ਰੰਗ ਨਹੀਂ। ਸਹਿਜੇ ਸਹਿਜੇ ਇੰਨਾ ਸੁੱਕ ਗਿਆ ਕਿ ਰੂਪ ਵੀ ਖੋਹ ਗਿਆ ਤੇ ਹੁਣ ਉਹ ਫੁੱਲ ਦੀ ਤਰ੍ਹਾਂ ਨਹੀਂ ਦਿਖਾਈ ਦਿੰਦਾ। ਰੂਪ ਕਿੱਥੇ ਚਲਾ ਗਿਆ ? ਰੂਪ ਉਥੇ ਚਲਾ ਗਿਆ ਜਿਸ ਦਾ ਕੋਈ ਰੂਪ ਨਹੀਂ। ਫਿਰ ਇੰਨਾ ਸੁੱਕ ਸੜ ਗਿਆ ਕਿ ਆਕਾਰ ਵੀ ਖੋਹ ਗਿਆ। ਇਹ ਆਕਾਰ ਕਿੱਥੇ ਚਲਾ ਗਿਆ ? ਇਹ ਆਕਾਰ ਉਥੇ ਚਲਾ ਗਿਆ ਜਿਸ ਦਾ ਕੋਈ ਆਕਾਰ ਨਹੀਂ।

ਮਹਾਨ ਦਾਰਸ਼ਨਿਕ ਸੰਤ ਸੁਕਰਾਤ ਸਮੁੰਦਰ ਤੱਟ ਤੋਂ ਵਾਪਿਸ ਆ ਰਿਹਾ ਸੀ ਆਪਣੇ ਘਰ ਨੂੰ। ਸ਼ਾਮ ਹੋ ਗਈ ਹੈ। ਉਹਨਾਂ ਦਿਨਾਂ ਵਿਚ ਸੰਪੰਨ ਘਰਾਣਿਆਂ ਵਿਚ ਅੱਗ ਬੱਲਦੀ ਰਹਿੰਦੀ ਸੀ 24 ਘੰਟੇ ਤੇ ਜਿਨ੍ਹਾਂ ਲੋਕਾਂ ਨੂੰ ਅੱਗ ਦੀ ਲੋੜ ਹੁੰਦੀ ਸੀ, ਉਹ ਸੰਪੰਨ ਘਰਾਣਿਆਂ ਵਿਚੋਂ ਮੰਗ ਕੇ ਲੈ ਆਉਂਦੇ ਸਨ। ਕਿਉਂਕਿ ਅੱਗ ਨੂੰ ਬੜੀ ਮੁਸ਼ਕਿਲ ਨਾਲਪੈਦਾ ਕੀਤਾ ਜਾਂਦਾ ਸੀ। ਪੱਥਰਾਂ ਨੂੰ ਰਗੜ ਕੇ ਅੱਗ ਪੈਦਾ ਹੁੰਦੀ ਸੀ। ਬੜਾ ਸਮਾਂ ਲੱਗਦਾ ਸੀ। ਲੋਕਾਂ ਦਾ ਇੰਨਾ ਸਮਾਂ ਜ਼ਾਇਆ ਨਾ ਹੋਵੇ ਤਾਂ ਹਰ ਮੁਹੱਲੇ ਵਿਚ ਕੋਈ ਸੰਪੰਨ ਘਰਾਣਾ ਹੁੰਦਾ ਸੀ ਜਿਸ ਨੇ ਆਪਣੇ ਦਰਵਾਜ਼ੇ ਤੋਂ ਬਾਹਰ ਇਕ ਅਜਿਹੀ ਜਗ੍ਹਾ ਬਣਾ ਰੱਖੀ ਹੁੰਦੀ ਸੀ ਜਿੱਥੇ 24 ਘੰਟੇ ਅੱਗ ਲੋਕਾਂ ਨੂੰ ਮੁਅੱਸਰ ਹੋ ਜਾਂਦੀ ਸੀ। ਸ਼ਾਮ ਹੋ ਚੁੱਕੀ ਸੀ, ਇਕ ਮਾਸੂਮ ਬੱਚਾ ਸੰਪੰਨ ਘਰਾਣੇ ਵਿਚੋਂ ਦੀਵਾ ਜਲਾ ਕੇ ਲਿਆਇਆ। ਸੁਕਰਾਤ ਟਹਿਲਦੇ ਹੋਏ ਲੰਘਦੇ ਹਨ। ਉਸਨੇ ਸਿਰ 'ਤੇ ਬੱਚੇ ਦੇ ਹੱਥ ਰੱਖਿਆ ਤੇ ਕਿਹਾ, ਬੇਟਾ ! ਦੱਸੇਂਗਾ ਇਹ ਨੂਰ ਕਿਥੋਂ ਆਇਆ ? ਇਹ ਚਾਨਣਾ ਕਿਥੋਂ ਆਇਆ ? ਦਰਅਸਲ ਸੁਕਰਾਤ ਇਹ ਪੁੱਛਣਾ ਚਾਹੁੰਦੇ ਸਨ ਕਿ ਕਿਸ ਦੇ ਘਰੋਂ ਦੀਵਾ ਜਗ੍ਹਾ ਕੇ ਲਿਆਇਆ ਹੈਂ। ਬੱਚੇ ਨੇ ਫੂਕ ਮਾਰੀ ਤੇ ਦੀਵਾ ਬੁਝਾ ਦਿੱਤਾ, ਆਖਿਆ, ਬਾਬਾ ! ਦੱਸੇਂਗਾ ਇਹ ਨੂਰ ਕਿੱਥੇ ਗਿਆ ? ਕਹਿੰਦੇ ਹਨ ਸੁਕਰਾਤ ਉਥੇ ਬਿਸਮਾਦ ਭਰੀ ਹਾਲਤ ਵਿਚ ਕਾਫ਼ੀ ਦੇਰ ਤੱਕ ਖੜਾ ਰਿਹਾ। ਕਹਿੰਦਾ ਹੈ, ਬੜੇ ਬੜੇ ਗ੍ਰੰਥਾਂ ਦਾ ਅਧਿਐਨ ਕੀਤਾ ਹੈ, ਬੜੀ ਸਾਧਨਾ ਕੀਤੀ ਹੈ, ਪਰ ਇਹ ਗੱਲ ਸਮਝ ਵਿਚ ਨਹੀਂ ਆਈ। ਅੱਜ ਆ ਗਈ ਹੈ।

ਸਭ ਕੁਝ ਉਸ ਤੋਂ ਆਉਂਦਾ ਹੈ, ਸਾਰੇ ਰੰਗ-ਰੂਪ-ਆਕਾਰ ਉਸੇ ਤੋਂ ਆਉਂਦੇ ਹਨ, ਜਿਸਦਾ ਕੋਈ ਰੰਗ-ਰੂਪ ਆਕਾਰ ਨਹੀਂ। ਕੋਈ ਆਕਾਰ ਹਰ ਸਮੇਂ ਮੇਰੇ ਨਾਲ ਨਹੀਂ ਰਹਿ ਸਕਦਾ, ਨਿਰਾਕਾਰ ਰਹਿ ਸਕਦਾ ਹੈ। ਜਿਵੇਂ ਮੱਛਲੀ ਦਾ ਜਨਮ, ਜੀਵਨ ਤੇ ਮਰਨ ਸਾਗਰ



ਵਿਚ ਹੈ। ਮਨੁੱਖ ਦੀ ਸਾਰੀ ਕਿਰਿਆ ਜਨਮ, ਜੀਵਨ, ਮਰਨ, ਭੱਜ-ਦੌੜ ਪ੍ਰਮਾਤਮਾ ਵਿਚ ਹੈ। ਅਸੀਂ ਪ੍ਰਮਾਤਮਾ ਤੋਂ ਵੱਖ ਨਹੀਂ ਹੋ ਸਕਦੇ। ਜਿਵੇਂ ਸਾਗਰ ਤੋਂ ਵੱਖ ਮੱਛਲੀ ਨਹੀਂ ਹੋ ਸਕਦੀ ਤੇ ਜੇ ਹੋਵੇਗੀ ਤਾਂ ਮਰ ਜਾਵੇਗੀ। ਉਹ ਤਾਂ ਵੱਖ ਹੋ ਸਕਦੀ ਹੈ ਪਰ ਅਸੀਂ ਨਹੀਂ ਹੋ ਸਕਦੇ, ਕਿਉਂਕਿ ਸਾਗਰ ਵੀ ਪ੍ਰਮਾਤਮਾ ਦੇ ਵਿਚ ਹੈ। ਇਸ ਲਈ ਉਹ ਵਿਆਪਕ ਹੈ। ਜਦੋਂ ਉਹ ਵਿਆਪਕ ਹੈ ਤਾਂ ਉਸਦੇ ਨਾਲ ਜੁੜਨ ਦਾ ਵਸੀਲਾ ਸ਼ਬਦ ਹੈ। ਸ਼ਬਦ ਵਿਆਪਕ ਹੈ, ਕਿਤੇ ਵੀ ਜ਼ਬਾਨ ਨਾਲ ਉਚਾਰਨ ਕਰੀਏ, ਪ੍ਰਕਾਸ਼ ਹੋ ਜਾਂਦਾ ਹੈ, ਮਨੁੱਖ ਜੁੜ ਜਾਂਦਾ ਹੈ। ਇਸ ਲਈ ਕਹਿੰਦੇ ਹਨ-

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥*

(ਅੰਗ ੩੯੪)

ਗੁਰੂ ਦਿੱਲੀ ਬੈਠਾ ਹੈ ਤੇ ਇਥੇ ਝਟਕਾ ਪੈ ਜਾਏ ਤਾਂ ਗੁਰੂ ਨੂੰ ਬੁਲਾਈਏ। ਜਿੰਨੀ ਦੇਰ ਵਿਚ ਉਹ ਤਿਆਰੀ ਕਰਕੇ ਟ੍ਰੇਨ ਫੜ ਕੇ ਸਾਡੇ ਕੋਲ ਆਵੇਗਾ, ਇਸਨੂੰ ਮਿਰਜ਼ਾ ਗ਼ਾਲਬ ਆਪਣੇ ਢੰਗ ਨਾਲ ਬਿਆਨ ਕਰਦੇ ਹਨ-

*ਹਮ ਮਾਨਾ ਕਿ ਤਗ਼ਾਫ਼ਲ ਨਾ ਕਰੋਗੇ,*
*ਲੇਕਿਨ ਖ਼ਾਕ ਹੋ ਜਾਏਂਗੇ ਹਮ ਤੁਮ ਕੋ ਖ਼ਬਰ ਹੋਨੇ ਤੱਕ।*

ਠੀਕ ਹੈ ਤੂੰ ਦੇਰੀ ਨਹੀਂ ਕਰੇਂਗਾ ਪਰ ਚੇਤੇ ਆਉਂਦੇ ਆਉਂਦੇ ਤੱਕ ਅਸੀਂ ਤਾਂ ਖ਼ਾਕ ਹੋ ਜਾਵਾਂਗੇ। ਗੁਰੂ ਰਾਮਦਾਸ ਜੀ ਕਹਿੰਦੇ ਹਨ-

*ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ॥*

(ਅੰਗ ੧੩੩)

ਕਿਤੇ ਵੀ ਆਰਾਧਨਾ ਕਰੋ, ਬਾਜ਼ਾਰ ਵਿਚ, ਘਰ ਵਿਚ, ਮੰਦਿਰ-ਮਸਜਿਦ-ਗੁਰਦੁਆਰੇ ਵਿਚ ਉਹ ਮੌਜੂਦ ਹੈ। ਇਹ ਸਮਝ ਕਿਥੋਂ ਪੈਂਦੀ ਹੈ ? ਪੜ੍ਹ ਕੇ, ਸੁਣ ਕੇ ? ਕਦੀ ਨਹੀਂ, ਜੱਪ ਕੇ ਪੈਂਦੀ ਹੈ।

*ਜਪਹੁ ਤ ਏਕੋ ਨਾਮਾ॥*
*ਅਵਰਿ ਨਿਰਾਫਲ ਕਾਮਾ॥*

(ਅੰਗ ੧੨੮)

ਕਿਵੇਂ ਜੱਪੀਏ ?

*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥*

(ਅੰਗ ੧੨੮)

ਜੱਪਣਾ ਤਾਂ ਜ਼ਬਾਨ ਨਾਲ ਹੈ। ਇਹ ਭਜਨ ਜ਼ਬਾਨ ਨਾਲ ਬਣੇਗਾ, ਪਰ ਛੱਕਿਆ ਜਾਏਗਾ ਕੰਨਾਂ ਨਾਲ।

*ਜੇ ਕੋ ਖਾਵੈ ਜੇ ਕੋ ਭੁੰਚੈ*

(ਅੰਗ ੧੪੨੯)

ਭੋਜਨ ਹੱਥਾਂ ਨਾਲ ਬਣੇਗਾ, ਮੂੰਹ ਨਾਲ ਖਾਧਾ ਜਾਏਗਾ। ਭਜਨ ਜ਼ਬਾਨ ਨਾਲ ਬਣੇਗਾ, ਕੰਨਾਂ ਨਾਲ ਖਾਧਾ ਜਾਏਗਾ। ਤੁਸੀਂ ਅੰਮ੍ਰਿਤ ਵੇਲੇ ਕਰਕੇ ਦੇਖਣਾ, ਇਸਨੂੰ ਅੰਮ੍ਰਿਤ ਵੇਲਾ ਕਿਹਾ ਹੈ।

*ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ*
*ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥*

(ਅੰਗ ੭੩੪)

ਜਿਵੇਂ ਮੌਸਮ ਦੇ ਮੁਤਾਬਿਕ ਬੀਜ ਬੋਈਏ ਤਾਂ ਹੀ ਢੰਗ ਨਾਲ ਪ੍ਰਫੁੱਲਿਤ ਹੁੰਦੇ ਹਨ। ਅੰਮ੍ਰਿਤ ਵੇਲੇ ਬੈਠ ਕੇ ਇਨਸਾਨ ਉਚਾਰਨ ਕਰੇ ਵਾਹਿਗੁਰੂ ਵਾਹਿਗੁਰੂ। ਯਤਨ ਕਰੇ ਕਿ ਮਨ ਸੁਣੇ, ਪਰ ਮਨ ਨਹੀਂ ਸੁਣਦਾ। ਕਿਉਂ ? ਮਨ ਬੋਲਦਾ ਹੈ। ਜ਼ਬਾਨ ਵੀ ਬੋਲੇ ਤੇ ਮਨ ਵੀ ਬੋਲੇ, ਫਿਰ ਸੁਣੇ ਕੌਣ ? ਇਸੇ ਨੂੰ ਮਹਾਰਾਜ ਨੇ ਕਿਹਾ ਹੈ-

*ਆਖਣਿ ਅਉਖਾ ਸਾਚਾ ਨਾਉ॥*

(ਅੰਗ ੯)

ਇਹ ਬਹੁਤ ਔਖਾ ਹੈ। ਹਰ ਸ਼ਹਿਰ ਵਿਚ ਚੋਟੀ ਦੇ ਧਨਵਾਨ ਮਿਲਣਗੇ, ਹਰ ਸ਼ਹਿਰ ਵਿਚ ਵੱਡੇ-ਵੱਡੇ ਕਾਰੋਬਾਰੀ ਮਿਲਣਗੇ। ਹਰ ਸ਼ਹਿਰ ਵਿਚ ਦਾਰਸ਼ਨਿਕ ਵੀ ਮਿਲਣਗੇ। ਸਾਇੰਟਿਸਟ ਵੀ ਮਿਲਣਗੇ। ਫ਼ਿਲੋਸਫ਼ਰ, ਕਲਾਕਾਰ ਵੀ ਮਿਲਣਗੇ, ਪਰ ਹਰ ਸ਼ਹਿਰ ਵਿਚ ਭਗਤ ਨਹੀਂ ਹੁੰਦੇ। ਭਗਤ ਇਕ ਵੀ ਹੋਵੇ ਤਾਂ ਸਾਰੇ ਸ਼ਹਿਰ ਦੀ ਫ਼ਿਜ਼ਾ ਧਾਰਮਿਕ ਹੋ ਜਾਂਦੀ ਹੈ-

*ਕਬੀਰ ਸੋਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥*
*ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥*

(ਅੰਗ ੧੩੭੦)

ਸਾਰਾ ਸ਼ਹਿਰ ਪਵਿੱਤਰ ਹੋ ਜਾਂਦਾ ਹੈ। ਜ਼ਬਾਨ ਭੋਜਨ ਦਾ ਰੱਸ ਮਾਣ ਰਹੀ ਹੈ, ਪਰ ਭਜਨ ਦਾ ਨਹੀਂ। ਇਹ ਕੰਨ ਨਾਦ ਤਾਂ ਸੁਣ ਰਹੇ ਹਨ, ਪਰ ਅਨਾਹਦ ਨਾਦ ਨੂੰ ਨਹੀਂ ਸੁਣ ਰਹੇ। ਕਾਰਨ ? ਸਾਡਾ ਮਨ ਇਕ ਹਿੱਸਾ ਜਾਗਿਆ ਹੈ ਤੇ ਨੌਂ ਹਿੱਸੇ ਸੁੱਤਾ ਪਿਆ ਹੈ। ਇਸਦੇ ਵਿਚ ਜਾਗਦਿਆਂ ਸ਼ਕਤੀਆਂ ਵੱਧਦੀਆਂ ਹਨ।

*ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥*

(ਅੰਗ ੭੫੮)

ਵਾਹਿਗੁਰੂ ਵਾਹਿਗੁਰੂ ਦਾ ਜੱਪ ਵਾਹਿਗੁਰੂ ਨੂੰ ਸੁਣਾਉਣ ਲਈ ਨਹੀਂ ਹੈ, ਆਪਣੇ ਮਨ ਨੂੰ ਜਗਾਉਣ ਲਈ ਹੈ। ਇਸ ਨੂੰ ਜੋਗੀਆਂ ਦੇ ਜਨਮਦਾਤੇ ਪਤੰਜਲੀ ਕਹਿੰਦੇ ਹਨ ਕਿ ਇਸਦੇ



ਨਾਲ ਕੁੰਡਲਨੀ ਜਾਗਦੀ ਹੈ। ਭਗਤ ਕਹਿੰਦੇ ਹਨ ਕਿ ਇਸਦੇ ਨਾਲ ਸੁਰਤ ਜਾਗਦੀ ਹੈ। ਧੰਨ ਗੁਰੂ ਨਾਨਕ ਦੇਵ ਮਹਾਰਾਜ ਦੀ ਬਾਣੀ ਕਹਿੰਦੀ ਹੈ ਕਿ ਇਸ ਦੇ ਨਾਲ ਸੁੱਤਾ ਹੋਇਆ ਮਨ ਜਾਗਦਾ ਹੈ। ਗੱਲ ਇਕੋ ਹੀ ਹੈ, ਸਿਰਫ਼ ਵੱਖ-ਵੱਖ ਢੰਗ ਨਾਲ ਆਖੀ ਗਈ ਹੈ।

ਨਾਮ ਜੱਪਦਿਆਂ ਅੰਦਰ ਇਕ ਅਗਨ ਪੈਦਾ ਹੁੰਦੀ ਹੈ। ਉਹ ਸਾਰੇ ਔਗੁਣਾਂ ਨੂੰ ਤੇ ਪਾਪਾਂ ਨੂੰ ਸਾੜ ਕੇ ਖ਼ਤਮ ਕਰ ਦਿੰਦੀ ਹੈ। ਉਸਨੂੰ ਕਬੀਰ ਨੇ ਬ੍ਰਹਮ ਅਗਨ ਆਖਿਆ ਹੈ। ਕਿਸੇ ਮਨੁੱਖ ਨੇ ਆਪਣੇ ਮਨ ਦੇ ਟੁੱਕੜੇ-ਟੁੱਕੜੇ ਕਰ ਲਏ। ਇਸ ਮਨੁੱਖ ਦਾ ਸੁਭਾਅ ਬਣ ਜਾਏਗਾ ਟੁੱਕੜੇ ਟੁੱਕੜੇ ਕਰਨਾ, ਦੋ ਦਿਲਾਂ ਨੂੰ ਤੋੜਨਾ, ਦੋ ਭਰਾਵਾਂ ਨੂੰ ਤੋੜਨਾ, ਦੋ ਜੁੜੇ ਹੋਏ ਪਰਿਵਾਰਾਂ ਨੂੰ ਤੋੜਨਾ, ਦੋ ਮੁਲਕਾਂ ਨੂੰ ਤੋੜਨਾ। ਜੋ ਜੁੜਿਆ ਹੋਇਆ ਹੈ, ਕਦਮ ਕਦਮ 'ਤੇ ਜੋੜਦਾ ਜਾਏਗਾ।

ਈਰਾਨ ਦੇ ਮਹਾਨ ਫ਼ਕੀਰ ਮੌਲਾਨਾ ਰੂਮ ਕਹਿੰਦੇ ਹਨ ਕਿ ਤੂੰ ਇਸ ਦੁਨੀਆਂ ਵਿਚ ਜੋੜਨ ਲਈ ਆਇਆ ਹੈਂ, ਤੋੜਨ ਲਈ ਨਹੀਂ। ਭੋਗੀ ਲਈ ਪ੍ਰਮਾਤਮਾ ਦੇ ਦੁਆਰ ਬੰਦ ਹਨ। ਜੋਗੀ ਲਈ ਦਰਵਾਜ਼ੇ ਖੁੱਲ੍ਹੇ ਹਨ। ਜੋ ਆਪਣੇ ਮਨ ਨੂੰ ਜੋੜਦਾ ਹੈ, ਉਸਦੀ ਪਹਿਚਾਣ ਹੈ ਕਿ ਉਹ ਸਭ ਨਾਲ ਜੁੜ ਜਾਂਦਾ ਹੈ। ਉਹ ਸਾਰਿਆਂ ਨੂੰ ਆਪਣਾ ਸੱਜਣ ਬਣਾ ਲੈਂਦਾ ਹੈ।

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*

(ਅੰਗ ੬੭੧)

ਇਕ ਸਾਡਾ ਮਿੱਤਰ ਹੈ, ਜਾਨ ਤੋਂ ਵੀ ਪਿਆਰਾ ਹੈ। ਹੁਣ ਉਸ ਦੇ ਵਿਚ ਗੁਣ ਹੀ ਗੁਣ ਦਿਖਾਈ ਦਿੰਦੇ ਹਨ। ਇਸਦਾ ਮਤਲਬ ਇਹ ਨਹੀਂ ਕਿ ਉਸਦੇ ਵਿਚ ਔਗੁਣ ਨਹੀਂ ਹਨ। ਹਰ ਮਨੁੱਖ ਨੇ ਔਗੁਣ ਛੁਪਾਏ ਹੁੰਦੇ ਹਨ। ਜਿਸਨੂੰ ਛੁਪਾਇਆ ਹੁੰਦਾ ਹੈ, ਉਹ ਠੀਕ ਨਹੀਂ। ਮਨੁੱਖ ਗੰਦਗੀ ਨੂੰ ਛੁਪਾਉਂਦਾ ਹੈ। ਫੁੱਲਾਂ ਨੂੰ ਢੱਕਣ ਦੀ ਲੋੜ ਨਹੀਂ ਹੁੰਦੀ। ਜੋ ਕੁਝ ਵੀ ਮਨੁੱਖ ਨੇ ਛੁਪਾਇਆ ਹੈ, ਉਹ ਇਸਦਾ ਠੀਕ ਨਹੀਂ ਹੋਵੇਗਾ। ਮਹਾਰਾਜ ਕਹਿੰਦੇ ਹਨ ਕਿ ਅਜਿਹਾ ਕੁਝ ਕਰ ਹੀ ਨਾ ਜਿਸਦੇ ਨਾਲ ਛੁਪਾਉਣਾ ਪਵੇ। ਮਹਾਰਾਜ ਕਹਿੰਦੇ ਹਨ ਕਿ ਇਸ ਚੱਕਰ ਵਿਚ ਵੀ ਨਾ ਪੈ ਕਿ ਮੈਂ ਛੁੱਪ ਕੇ ਕਰ ਰਿਹਾ ਹਾਂ, ਲੋਕਾਂ ਦੀਆਂ ਨਜ਼ਰਾਂ ਤੋਂ ਤਾਂ ਇਕ ਪਾਸੇ ਕਰ ਰਿਹਾ ਹਾਂ, ਪਰ ਇਹ ਲਾਜ਼ਮੀ ਪ੍ਰਗਟ ਹੋਣਗੇ। ਤੇਰੇ ਰਾਹੀਂ ਪ੍ਰਗਟ ਹੋਣਗੇ ਜਾਂ ਕਿਸੇ ਦੇ ਰਾਹੀਂ ਪ੍ਰਗਟ ਹੋਣਗੇ, ਪਰ ਹੋਣਗੇ।

ਜਿਸਦੇ ਨਾਲ ਮਿੱਤਰਤਾ ਹੈ, ਮਨੁੱਖ ਉਸਦੇ ਵਿਚ ਸਾਰੀਆਂ ਖ਼ੂਬੀਆਂ ਨੂੰ ਦੇਖਦਾ ਹੈ, ਗੁਣਾਂ ਨੂੰ ਦੇਖਦਾ ਹੈ, ਕਿਉਂਕਿ ਉੱਪਰ ਉੱਪਰ ਹਰ ਬੰਦੇ ਨੇ ਖ਼ੂਬੀਆਂ ਨੂੰ ਰੱਖਿਆ ਹੈ। ਮਿੱਤਰ ਨੂੰ ਮਨੁੱਖ ਉੱਪਰੋਂ-ਉੱਪਰੋਂ ਦੇਖਦਾ ਹੈ। ਪਰ ਕਿਸੇ ਕਾਰਨ ਕਰਕੇ ਉਸਦੇ ਨਾਲ ਝਗੜਾ ਹੋ ਗਿਆ, ਸੁਆਰਥ ਟਕਰਾ ਗਿਆ। ਇੰਨਾ ਝਗੜਾ ਹੋ ਗਿਆ ਕਿ ਮਿੱਤਰਤਾ ਦੁਸ਼ਮਣੀ ਵਿਚ ਬਦਲ ਗਈ। ਹੁਣ ਉਸਦੇ ਵਿਚ ਔਗੁਣ ਹੀ ਔਗੁਣ ਦਿਖਾਈ ਦਿੰਦੇ ਹਨ, ਗੁਣ ਇਕ ਵੀ ਨਹੀਂ, ਕਿਉਂ ? ਪਹਿਲਾਂ ਮਿੱਤਰ ਸੀ, ਉਪਰੋਂ-ਉਪਰੋਂ ਦੇਖਦੇ ਸੀ, ਅੱਜ ਦੁਸ਼ਮਣੀ ਹੋ ਗਈ

ਹੈ, ਹੁਣ ਉਸਦੀ ਖਲੜੀ ਉਧੇੜ ਕੇ ਦੇਖਦੇ ਹਾਂ। ਖਲੜੀ ਕਿਸੇ ਦੀ ਉਧੇੜੋਗੇ ਤਾਂ ਦੁਰਗੰਧ ਹੈ, ਖ਼ੂਨ ਹੈ, ਹੱਡੀਆਂ ਹਨ।

*ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ॥*

(ਅੰਗ ੧੧੧੭)

ਉਸਨੇ ਸਿਰਫ਼ ਸਰੀਰ ਦੀ ਗੰਧ ਨੂੰ ਨਹੀਂ ਢੱਕਿਆ ਹੋਇਆ, ਸਾਡੇ ਔਗੁਣਾਂ ਨੂੰ ਵੀ ਢੱਕਿਆ ਹੋਇਆ ਹੈ। ਸ਼ਬਦ ਨਾਲ ਜੁੜਨਾ ਗੁਰੂ ਨਾਲ ਜੁੜਨਾ ਹੈ ਤੇ ਗੁਰੂ ਰੂਪ ਹੈ ਪ੍ਰਮਾਤਮਾ ਦਾ। ਕਿਹੜੇ ਸ਼ਬਦ ਨਾਲ ਜੁੜਨਾ ਹੈ ? ਜੋ ਪ੍ਰਮਾਤਮਾ ਤੋਂ ਆਇਆ ਹੈ। ਮਨ ਜਿਵੇਂ ਜਿਵੇਂ ਜਾਗਦਾ ਜਾਂਦਾ ਹੈ, ਵੈਸੇ ਵੈਸੇ ਮਨੁੱਖ ਪ੍ਰਮਾਤਮਾ ਦੇ ਨੇੜੇ ਹੁੰਦਾ ਜਾਂਦਾ ਹੈ। ਮਨੁੱਖ ਦਾ ਥੋੜ੍ਹਾ ਭਾਗ ਜਾਗਿਆ ਹੈ ਤੇ ਜਾਗਣ ਦੇ ਨਾਲ ਪਰਿਵਾਰ ਦਾ ਜਨਮ ਹੋਇਆ ਹੈ, ਜਦੋਂ ਕਿ ਪਸ਼ੂਆਂ ਵਿਚ ਪਰਿਵਾਰ ਵੀ ਕੋਈ ਨਹੀਂ। ਨਾਨੀ, ਸੱਸ, ਦਾਦੀ, ਭੈਣ-ਭਾਰ ਉਹਨਾਂ ਦੇ ਵੀ ਹੁੰਦੇ ਹਨ। ਪਤੀ-ਪਤਨੀ ਦੇ ਸੰਬੰਧ ਉਹਨਾਂ ਦੇ ਵੀ ਹੁੰਦੇ ਹਨ। ਪਰਿਵਾਰ ਦੇ ਹੁੰਦਿਆਂ ਹੋਇਆਂ ਪਸ਼ੂ ਪਰਿਵਾਰ ਤੋਂ ਬਿਨਾਂ ਜੀਊਂਦਾ ਹੈ, ਕਿਉਂਕਿ ਸਮਝ ਨਹੀਂ। ਨਿਰੰਕਾਰ ਦੇ ਹੁੰਦਿਆਂ ਹੋਇਆਂ ਮਨੁੱਖ ਨਿਰੰਕਾਰ ਤੋਂ ਬਿਨਾਂ ਜੀਊਂਦਾ ਹੈ। ਕਿਉਂ ? ਸਮਝ ਨਹੀਂ। ਮਨੁੱਖ ਜਾਗਿਆ ਹੈ, ਉਸਦੇ ਜਾਗਣ ਨਾਲ ਪਤਾ ਚਲਿਆ ਹੈ ਪਰਿਵਾਰ ਦਾ। ਪਰਿਵਾਰ ਨਾਲ ਸੰਬੰਧ ਜੁੜੇ ਹਨ। ਸੰਸਾਰ ਨਾਲ ਜੁੜੇ ਹਨ। ਜਦੋਂ ਕਿ ਪਸ਼ੂਆਂ ਦੇ ਇੰਨੇ ਵੀ ਨਹੀਂ ਜੁੜੇ। ਮਨੁੱਖ ਨੂੰ ਸਮਝ ਹੈ ਹੀਰਾ ਹੀਰਾ ਹੈ, ਮੋਤੀ ਮੋਤੀ ਹੈ, ਸੋਨਾ ਸੋਨਾ ਹੈ, ਪਰ ਪਸ਼ੂ ਨੂੰ ਇਹ ਵੀ ਨਹੀਂ ਪਤਾ। ਮਨੁੱਖ ਪਦਾਰਥਾਂ ਦੇ ਪ੍ਰਤੀ ਜਾਗਿਆ ਹੈ, ਪਰ ਪ੍ਰਮਾਤਮਾ ਦੇ ਪ੍ਰਤੀ ਨਹੀਂ। ਗੁਰੂ ਨਾਨਕ ਕਹਿੰਦੇ ਹਨ-

*ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥*

(ਅੰਗ ੭੫੮)

ਜ਼ਬਾਨ ਵਾਹਿਗੁਰੂ ਵਾਹਿਗੁਰੂ ਜੱਪੇ ਤੇ ਮਨ ਸੁਣੇ। ਜਿਵੇਂ ਜਿਵੇਂ ਸ਼ਬਦ ਕੰਨਾਂ ਦੇ ਰਾਹੀਂ ਮਨ ਵਿਚ ਪ੍ਰਵੇਸ਼ ਕਰੇਗਾ, ਮਨ ਦੀ ਜਾਗ੍ਰਿਤੀ ਵੱਧਦੀ ਜਾਏਗੀ। ਜਾਗਣ ਦੇ ਨਾਲ ਇਸਦੀ ਕਲਾ ਦੇ ਗੁਣ ਵੱਧਦੇ ਜਾਣਗੇ। ਜਾਗਣ ਦੇ ਨਾਲ ਜੱਪ ਵੱਧਦਾ ਜਾਏਗਾ। ਪਹਿਲਾਂ ਰੱਸ ਆਏਗਾ ਅਤੇ ਸ਼ਕਤੀ ਬਾਅਦ ਵਿਚ। ਮਹਾਰਾਜ ਕਹਿੰਦੇ ਹਨ ਕਿ ਵਾਹਿਗੁਰੂ ਮਾਨੋ ਇਸਦੀ ਰਸਨਾ 'ਤੇ ਵੱਸ ਗਿਆ।

*ਪ੍ਰਭ ਜੀ ਬਸਹਿ ਸਾਧ ਕੀ ਰਸਨਾ॥*
*ਨਾਨਕ ਜਨ ਕਾ ਦਾਸਨਿ ਦਸਨਾ॥*

(ਅੰਗ ੨੬੩)

ਜਦੋਂ ਕਿਸੇ ਨੇ ਭੋਜਨ ਦੀ ਬੁਰਕੀ ਮੂੰਹ ਵਿਚ ਪਾਈ ਹੈ ਤਾਂ ਇਹ ਭੋਜਨ ਦੀ ਬੁਰਕੀ ਅਜੇ ਖ਼ੂਨ ਨਹੀਂ ਬਣੀ। ਕਿਉਂਕਿ ਮੂੰਹ ਦੇ ਵਿਚ ਹੈ, ਪਰ ਸੁਆਦ ਤਾਂ ਆ ਗਿਆ। ਅਜੇ ਸਮਾਧੀ ਲੀਨ ਨਹੀਂ ਹੋਇਆ। ਅਜੇ ਪਰਮ ਸ਼ਾਂਤੀ ਦੀ ਪ੍ਰਾਪਤੀ ਨਹੀਂ ਹੋਈ। ਅਜੇ ਦੈਵੀ ਗੁਣ



ਹਾਸਿਲ ਨਹੀਂ ਹੋਏ। ਪਰ ਵਾਹਿਗੁਰੂ ਵਾਹਿਗੁਰੂ ਜੱਪਣ ਨਾਲ ਰੱਸ ਆਉਣ ਲੱਗ ਪਿਆ। ਇਸਨੂੰ ਗੁਰਬਾਣੀ ਕਹਿੰਦੀ ਹੈ ਕਿ ਵਾਹਿਗੁਰੂ ਇਸਦੀ ਰਸਨਾ 'ਤੇ ਵੱਸ ਗਿਆ ਹੈ। ਇਹ ਰਸਨਾ ਨਾਲ ਜੋ ਕੁਝ ਬੋਲੇਗਾ, ਹੋ ਜਾਏਗਾ। ਇਸਨੂੰ ਕਹਿੰਦੇ ਹਨ ਸ਼ਬਦ ਸਿੱਧ ਹੋ ਗਿਆ ਹੈ। ਅਜਿਹੇ ਮਨੁੱਖ ਨੂੰ ਫਿਰ ਪੁਰਾਣੇ ਸਤਿਸੰਗੀ ਸਮਝਾਉਂਦੇ ਹਨ ਕਿ ਸਾਵਧਾਨੀ ਨਾਲ ਬੋਲਿਆ ਕਰੋ। ਕਿਤੇ ਅਪਸ਼ਬਦ ਨਾ ਬੋਲ ਦੇਣਾ। ਉਸਦੀ ਜ਼ਿੰਮੇਵਾਰੀ ਬਹੁਤ ਹੁੰਦੀ ਹੈ। ਜਿਵੇਂ ਸਾਇੰਟਿਸਟ ਜਿਸਨੇ ਐਟਮ-ਬੰਬ ਬਣਾਇਆ ਹੈ, ਉਸਦੀ ਇੰਨੀ ਜ਼ਿੰਮੇਵਾਰੀ ਸੀ ਕਿ ਇਹ ਗ਼ਲਤ ਹੱਥਾਂ ਵਿਚ ਨਾ ਜਾਵੇ। ਗ਼ਲਤ ਹੱਥਾਂ ਵਿਚ ਚਲਾ ਗਿਆ ਤਾਂ ਤਬਾਹੀ ਕਰੇਗਾ। ਜੇ ਇਕ ਵਿਗਿਆਨਕ ਦੀ ਸ਼ਕਤੀ ਦਾ ਦੁਰਉਪਯੋਗ ਹੋ ਸਕਦਾ ਹੈ ਤਾਂ ਕੋਈ ਨਾਮ ਜੱਪਣ ਵਾਲਾ ਮਨੁੱਖ ਵੀ ਆਪਣੀ ਸ਼ਕਤੀ ਦਾ ਦੁਰਉਪਯੋਗ ਕਰ ਸਕਦਾ ਹੈ।

ਬੜੇ ਬੜੇ ਰਿਸ਼ੀ-ਮੁਨੀਆਂ ਨੇ ਬੜੇ ਭਿਆਨਕ ਸਰਾਪ ਦਿੱਤੇ ਹਨ ਲੋਕਾਂ ਨੂੰ ਜੋ ਲੱਗ ਜਾਂਦੇ ਹਨ। ਅਜੇ ਭੋਜਨ ਖ਼ੂਨ ਨਹੀਂ ਬਣਿਆ, ਨਸਾਂ ਵਿਚ ਦੌੜ ਰਿਹਾ ਹੈ। ਜੱਪ ਜਾਰੀ ਰਹੇ ਤੇ ਜੱਪ ਦੀ ਸੁਰਤ ਇੰਨੀ ਗਹਿਰੀ ਹੋ ਜਾਏ ਤਾਂ ਫਿਰ ਉਹ ਬ੍ਰਹਮ ਗਿਆਨੀ ਹੋ ਜਾਂਦਾ ਹੈ। ਪੂਰਾ ਜਾਗ ਜਾਂਦਾ ਹੈ ਤੇ ਪੂਰਾ ਜਾਗਿਆ ਹੋਇਆ ਮਨੁੱਖ ਪ੍ਰਮਾਤਮਾ ਵਰਗਾ ਹੁੰਦਾ ਹੈ। ਇਸਨੂੰ ਕਬੀਰ ਕਹਿੰਦੇ ਹਨ, ਮੈਂ ਸੱਚ ਹੋ ਗਿਆ।

*ਬਿਗਰਿਓ ਕਬੀਰਾ ਰਾਮ ਦੁਹਾਈ॥*
*ਸਾਚੁ ਭਇਓ ਅਨ ਕਤਹਿ ਨ ਜਾਈ॥*

(ਅੰਗ ੧੧੫੮)

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

(ਅੰਗ ੯੬੯)

ਕਬੀਰ ਕਹਿੰਦੇ ਹਨ ਕਿ ਹੁਣ ਕਬੀਰ ਕਬੀਰ ਨਹੀਂ ਰਿਹਾ, ਰਾਮ ਹੋ ਗਿਆ। ਇਸਨੂੰ ਗੁਰੂ ਤੇਗ ਬਹਾਦਰ ਜੀ ਇੰਝ ਬਿਆਨ ਕਰਦੇ ਹਨ-

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

(ਅੰਗ ੬੩੩)

ਮਨੁੱਖ ਮਨੁੱਖ ਨਹੀਂ ਰਹਿੰਦਾ, ਮਨੁੱਖ ਪ੍ਰਮਾਤਮਾ ਹੋ ਜਾਂਦਾ ਹੈ। ਹਰ ਮਨੁੱਖ ਦਾ ਭਵਿੱਸ਼ ਹੈ ਪ੍ਰਮਾਤਮਾ ਹੋਣਾ। ਜਿੰਨੀ ਦੇਰ ਤੱਕ ਨਹੀਂ ਹੁੰਦਾ, ਜੰਮਦਾ ਰਹੇਗਾ, ਮਰਦਾ ਰਹੇਗਾ, ਦੁੱਖੀ ਰਹੇਗਾ। ਜਦੋਂ ਕੋਈ ਕਹਿੰਦਾ ਹੈ, ਇਹ ਦੁੱਖ ਹੈ, ਇਹ ਦੁੱਖ ਹੈ, ਰਹੇਗਾ। ਜਿਹੜੇ ਤੁਹਾਨੂੰ ਕਹਿੰਦੇ ਹਨ ਕਿ ਦੁੱਖਾਂ ਦੀ ਨਵਿਰਤੀ ਹੋ ਜਾਂਦੀ ਹੈ, ਹੁੰਦੀ ਨਹੀਂ। ਇਕ ਦੁੱਖ ਦੀ ਨਵਿਰਤੀ

ਹੋ ਗਈ ਤਾਂ ਘੱਟ ਤੋਂ ਘੱਟ ਦੱਸ ਹੋਰ ਪੈਦਾ ਹੋਣਗੇ। ਹੋਰ ਸੁਣ ਲਉ, ਇੱਛਾ ਪੂਰੀ ਨਹੀਂ ਹੁੰਦੀ। ਬਦਕਿਸਮਤੀ, ਜਿਹੜੇ ਝੂਠੇ ਦਲਾਸੇ ਦੇ ਰਹੇ ਹਨ, ਸਿਰਫ਼ ਉਹਨਾਂ ਦੀ ਗੱਲ ਬਣਦੀ ਹੈ। ਪ੍ਰਭੂ ਦੀ ਇੱਛਾ ਪੂਰੀ ਹੁੰਦੀ ਹੈ, ਸਾਡੀ ਨਹੀਂ ਹੁੰਦੀ। ਉਸਦੀ ਇੱਛਾ ਨਾਲ ਬ੍ਰਹਿਮੰਡ ਚੱਲ ਰਿਹਾ ਹੈ, ਸਾਡੀ ਇੱਛਾ ਨਾਲ ਨਹੀਂ ਚੱਲ ਰਿਹਾ। ਜੇਕਰ ਮੇਰੀ ਕੋਈ ਇੱਛਾ ਪੂਰੀ ਹੋ ਗਈ ਹੈ ਤਾਂ ਇਸ ਲਈ ਪੂਰੀ ਹੋਈ ਹੈ ਕਿਉਂਕਿ ਪ੍ਰਮਾਤਮਾ ਦੀ ਇੱਛਾ ਇਹੀ ਸੀ, ਉਂਝ ਨਹੀਂ ਹੋਈ। ਇਕ ਇੱਛਾ ਪੂਰੀ ਹੋ ਜਾਏ, ਪੂਰੀ ਹੁੰਦਿਆਂ ਹੁੰਦਿਆਂ ਦੱਸ ਇੱਛਾਵਾਂ ਨੂੰ ਜਨਮ ਦੇ ਜਾਂਦੀ ਹੈ। ਉਹ ਦੱਸ ਇੱਛਾਵਾਂ ਪੂਰੀਆਂ ਹੋਣ, ਘੱਟ ਤੋਂ ਘੱਟ 100 ਇੱਛਾਵਾਂ ਨੂੰ ਜਨਮ ਦੇ ਜਾਂਦੀ ਹੈ। ਜਿਵੇਂ ਇਕ ਮਨੁੱਖ ਕਬਰ ਤੱਕ ਪਹੁੰਚਦਿਆਂ ਪਹੁੰਚਦਿਆਂ ਦੋ-ਚਾਰ ਬੱਚਿਆਂ ਨੂੰ ਜਨਮ ਦੇ ਜਾਂਦਾ ਹੈ, ਇਵੇਂ ਇਕ ਇੱਛਾ ਪੂਰੀ ਹੁੰਦਿਆਂ ਹੁੰਦਿਆਂ ਦੱਸ ਇੱਛਾਵਾਂ ਨੂੰ ਜਨਮ ਦੇ ਜਾਂਦੀ ਹੈ। ਮਨੁੱਖ ਜਦੋਂ ਮਰਦਾ ਹੈ ਹਜ਼ਾਰਾਂ ਖ਼ਾਹਿਸ਼ਾਂ ਲੈ ਕੇ ਮਰਦਾ ਹੈ। ਇਕ ਬੱਚਾ ਇੰਨਾ ਪ੍ਰੇਸ਼ਾਨ ਨਹੀਂ ਹੁੰਦਾ ਜਿੰਨਾ ਜਵਾਨ ਹੁੰਦਾ ਹੈ ਅਤੇ ਇਕ ਜਵਾਨ ਇੰਨਾ ਬੇਚੈਨ ਨਹੀਂ ਹੁੰਦਾ, ਜਿੰਨਾ ਬੁੱਢਾ ਹੁੰਦਾ ਹੈ। ਉਮਰ ਦੇ ਵੱਧਦਿਆਂ ਕਾਮਨਾਵਾਂ ਵੱਧ ਗਈਆਂ। ਇਕ ਬੱਚਾ ਜੇਕਰ ਦੋ ਮਿੰਟ ਵੀ ਕਿਤੇ ਜੱਪ ਕਰੇ ਤਾਂ ਉਸਨੂੰ ਜਿੰਨਾ ਲਾਭ ਹੋਵੇਗਾ, ਇਕ ਬੁੱਢਾ ਸਾਰਾ ਦਿਨ ਵੀ ਕਰੇ, ਇੰਨਾ ਲਾਭ ਨਹੀਂ ਹੋਵੇਗਾ। ਕਿਉਂਕਿ ਬੱਚਾ ਇੰਨਾ ਬੇਚੈਨ ਨਹੀਂ। ਬੱਚੇ ਤੋਂ ਜ਼ਿਆਦਾ ਬੇਚੈਨ ਹੈ ਜਵਾਨ ਤੇ ਜਵਾਨ ਨਾਲੋਂ ਜ਼ਿਆਦਾ ਵਿਆਕੁਲ ਹੈ ਬੁੱਢਾ। ਉਮਰ ਦੇ ਵੱਧਦਿਆਂ ਇੱਛਾਵਾਂ ਵੱਧ ਜਾਂਦੀਆਂ ਹਨ।

*ਕਬੀਰ ਬੇੜਾ ਜਰਜਰਾ ਫੂਟੇ ਛੇਕ ਹਜਾਰ॥*

(ਅੰਗ ੧੩੬੬)

ਬੇੜੀ ਤਾਂ ਪੁਰਾਣੀ ਹੋ ਗਈ ਤੇ ਛੇਕ ਹਜ਼ਾਰਾਂ ਹੋ ਗਏ। ਜੇਕਰ ਬੇੜੀ ਵਿਚ ਇਕ ਸੁਰਾਖ਼ ਹੋ ਜਾਏ ਤਾਂ ਬੇੜੀ ਡੁੱਬੇਗੀ। ਕਵੀ ਰਹੀਮ ਨੇ ਇਸਨੂੰ ਬੜੇ ਕਮਾਲ ਢੰਗ ਨਾਲ ਬਿਆਨ ਕੀਤਾ ਹੈ। ਉਹ ਕਹਿੰਦਾ ਹੈ ਕਿ ਪਾਣੀ ਤੋਂ ਬਿਨਾਂ ਬੇੜੀ ਚੱਲ ਨਹੀਂ ਸਕਦੀ, ਪਰ ਪਾਣੀ ਤੋਂ ਬਿਨਾਂ ਡੁੱਬ ਵੀ ਨਹੀਂ ਸਕਦੀ। ਰਹੀਮ ਕਹਿੰਦੇ ਹਨ ਕਿ ਬੇੜੀ ਪਾਣੀ ਵਿਚ ਰਹਿਣੀ ਚਾਹੀਦੀ ਹੈ ਤਾਂਕਿ ਚੱਲਦੀ ਰਹੇ। ਪਾਣੀ ਬੇੜੀ ਵਿਚ ਨਹੀਂ ਹੋਣਾ ਚਾਹੀਦਾ, ਨਹੀਂ ਤਾਂ ਡੁੱਬ ਜਾਏਗੀ। ਛੇਕ ਇਕ ਵੀ ਹੋਵੇ, ਡੁੱਬੇਗੀ। ਮਨੁੱਖ ਤਾਂ ਬੁੱਢਾ ਹੋ ਗਿਆ। ਕਬੀਰ ਕਹਿੰਦੇ ਹਨ, ਛੇਕ ਹਜ਼ਾਰਾਂ ਹਨ। ਗੁਸਤਾਖ਼ੀ ਮਾਫ਼ ! ਉਮਰ ਦੇ ਵੱਧਦਿਆਂ ਲੋਭ ਵੱਧ ਜਾਂਦਾ ਹੈ। ਉਮਰ ਦੇ ਵੱਧਦਿਆਂ ਹੰਕਾਰ ਵੱਧ ਜਾਂਦਾ ਹੈ। ਉਮਰ ਦੇ ਵੱਧਦਿਆਂ ਵਾਸ਼ਨਾ ਵੀ ਵੱਧ ਜਾਂਦੀ ਹੈ। ਉਮਰ ਦੇ ਵੱਧਦਿਆਂ ਜਦੋਂ ਲੋਭ ਵੱਧਦਾ ਹੈ ਤਾਂ ਲੋਭ ਹੀ ਭਰਸ਼ਟ ਕਰਦਾ ਹੈ, ਕਾਮ ਹੀ ਤਾਂ ਭਰਸ਼ਟ ਕਰਦਾ ਹੈ, ਹੰਕਾਰ ਹੀ ਤਾਂ ਭਰਸ਼ਟ ਕਰਦਾ ਹੈ, ਇਸ ਲਈ ਬੁੱਢੇ ਵਿਚ ਛੇਕ ਜ਼ਿਆਦਾ ਹੁੰਦੇ ਹਨ। ਗੁਟਕਾ ਉਸਦੇ ਹੱਥ ਵਿਚ ਹੁੰਦਾ ਹੈ ਤੇ ਮੱਥੇ 'ਤੇ ਵੱਟ ਪਏ ਹੁੰਦੇ ਹਨ।

ਸੰਸਾਰ ਡੋਬਦਾ ਨਹੀਂ ਹੈ, ਪਾਣੀ ਵੀ ਡੋਬਦਾ ਨਹੀਂ ਹੈ। ਕੁੱਤੇ ਤੈਰਦੇ ਹਨ, ਘੋੜੇ ਤੈਰਦੇ ਹਨ। ਮੱਝਾਂ ਤੈਰਦੀਆਂ ਹਨ, ਸ਼ੇਰ ਤੈਰਦੇ ਹਨ ਪਰ ਬੰਦੇ ਡੁੱਬਦੇ ਹਨ। ਕੀ ਪਾਣੀ ਦਾ ਬੰਦਿਆਂ



ਨਾਲ ਵੈਰ ਹੈ ? ਨਹੀਂ। ਮਨੁੱਖ ਜ਼ਿੰਦਾ ਡੁੱਬਦਾ ਹੈ, ਮੁਰਦੇ ਤਾਂ ਤੈਰਦੇ ਹਨ। ਜ਼ਿੰਦਾ ਮਨੁੱਖ ਕਿਉਂ ਡੁੱਬਦਾ ਹੈ ? ਕਿਉਂਕਿ ਜ਼ਿੰਦਾ ਮਨੁੱਖ ਆਪਣਾ ਬੈਲੰਸ ਵਿਗਾੜ ਲੈਂਦਾ ਹੈ। ਭੈਅ ਕਰਕੇ ਉਸ ਦਾ ਸੰਤੁਲਨ ਖੋਹ ਜਾਂਦਾ ਹੈ। ਇਹ ਸੰਸਾਰ ਨਹੀਂ ਡੋਬਦਾ, ਪਰਿਵਾਰ ਨਹੀਂ ਡੋਬਦਾ। ਸਾਰੇ ਅਵਤਾਰੀ ਪੁਰਸ਼ ਪਰਿਵਾਰਾਂ ਵਾਲੇ ਸਨ। ਸੀਮਾ ਤੋਂ ਵੱਧਿਆ ਹੋਇਆ ਕ੍ਰੋਧ, ਸੀਮਾ ਤੋਂ ਵੱਧਿਆ ਹੋਇਆ ਹੰਕਾਰ, ਸੀਮਾ ਤੋਂ ਵੱਧਿਆ ਹੋਇਆ ਲੋਭ ਬੈਲੰਸ ਵਿਗਾੜ ਦਿੰਦਾ ਹੈ। ਡੁੱਬੇ ਹੋਏ ਦੀ ਪਹਿਚਾਣ ਕੀ ਹੋਵੇਗੀ ? ਉਸਦਾ ਅੰਮ੍ਰਿਤ ਵੇਲਾ ਡੁੱਬ ਗਿਆ ਹੋਵੇਗਾ, ਇਹ ਡੁੱਬੇ ਹੋਏ ਦੀ ਪਹਿਚਾਣ ਹੈ। ਉਸਦਾ ਨਿਤਨੇਮ ਡੁੱਬ ਗਿਆ ਹੋਵੇਗਾ। ਉਸਦੀ ਰਹਿਤ ਡੁੱਬ ਗਈ ਹੋਵੇਗੀ। ਉਸਦਾ ਗੁਰਮੰਤਰ ਦਾ ਜੱਪ ਡੁੱਬਿਆ ਹੋਵੇਗਾ।

ਮਹਾਰਾਜ ਕਹਿੰਦੇ ਹਨ, ਮੈਂ ਦੇਖਦਾ ਹਾਂ ਕਿ ਸਾਰੇ ਡੁੱਬੇ ਹੋਏ ਹਨ। ਮਨੁੱਖ ਜੱਪ ਕਰਦਾ ਜਾਏ ਤੇ ਸੁਣਦਾ ਜਾਏ, ਮਨ ਜਾਗਦਾ ਜਾਏਗਾ। ਪੂਰਾ ਜਾਗ ਗਿਆ ਤਾਂ ਪ੍ਰਭੂ ਹੋ ਜਾਏਗਾ। ਰੋਟੀ ਖਾਣਾ ਸਾਡਾ ਕੰਮ ਹੈ ਤੇ ਖਾਧੀ ਹੋਈ ਰੋਟੀ ਖ਼ੂਨ ਬਣੇ, ਇਹ ਸਾਡਾ ਕੰਮ ਨਹੀਂ ਹੈ। ਇਹ ਪ੍ਰਮਾਤਮਾ ਨਿਯਮ ਅੰਦਰ ਉਸਨੂੰ ਖ਼ੂਨ ਬਣਾਉਂਦਾ ਹੈ। ਮਹਾਰਾਜ ਕਹਿ ਰਹੇ ਹਨ ਕਿ ਮਨੁੱਖ ਪੂਰਨਤਾ ਦੀ ਤਲਾਸ਼ ਕਰ ਰਿਹਾ ਹੈ। ਪੂਰਨ ਹੋਣਾ ਚਾਹੁੰਦਾ ਹੈ। ਅਧੂਰਾ-ਪਣ ਬੋਝ ਹੈ, ਅਧੂਰਾ-ਪਣ ਦੁਖਦਾਈ ਹੈ, ਅਧੂਰਾ-ਪਣ ਕਲੇਸ਼ ਪੈਦਾ ਕਰਦਾ ਹੈ। ਬੇਚੈਨੀ, ਚਿੰਤਾ, ਕਲੇਸ਼ ਸਭ ਅਧੂਰੇ-ਪਣ ਦੀਆਂ ਨਿਸ਼ਾਨੀਆਂ ਹਨ। ਹੁਣ ਪੂਰੇ ਕਿਵੇਂ ਹੋਈਏ ? ਜਿਸ ਨਾਲ ਜੁੜ ਕੇ ਮਨੁੱਖ ਪੂਰਾ ਹੋ ਸਕਦਾ ਹੈ, ਇਹ ਯਤਨ ਮਨੁੱਖ ਕਰਦਾ ਨਹੀਂ ਤੇ ਜਿਨ੍ਹਾਂ ਜਿਨ੍ਹਾਂ ਨਾਲ ਜੁੜ ਕੇ ਮਨੁੱਖ ਕਈ ਜਨਮ ਧੱਕੇ ਖਾਵੇ ਤਾਂ ਪੂਰਾ ਨਹੀਂ ਹੋ ਸਕਦਾ, ਉਥੇ ਉਥੇ ਹੀ ਭਟਕਦਾ ਹੈ। ਫਿਰ ਕਿਸਦੇ ਨਾਲ ਜੁੜ ਕੇ ਪੂਰੇ ਹੋ ਸਕਦੇ ਹਾਂ ? ਪੂਰੇ ਨਾਲ ਜੁੜ ਕੇ ਹੀ ਪੂਰੇ ਹੋ ਸਕਦੇ ਹਾਂ। ਕੌਣ ਹੈ ਪੂਰਾ ? ਕੇਵਲ ਇਕ ਹੀ ਪੂਰਾ ਹੈ ਪਾਰਬ੍ਰਹਮ ਪ੍ਰਮਾਤਮਾ। ਉਸਦੇ ਨਾਲ ਜੁੜ ਕੇ ਹੀ ਪੂਰੇ ਹੋ ਸਕਦੇ ਹਾਂ। ਇਹ ਖ਼ਿਆਲ ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਦਿੱਤਾ ਹੈ ਕਿ ਭੁੱਲ ਕੇ ਮੰਗਤਿਆਂ ਕੋਲੋਂ ਨਾ ਮੰਗਣਾ। ਸਤਿਗੁਰ ਕਹਿੰਦੇ ਹਨ ਕਿ ਉਸ ਪਾਰਬ੍ਰਹਮ ਦੀ ਅਜਿਹੀ ਅਰਾਧਨਾ ਕੀਤੀ ਕਿ ਉਸਨੇ ਕੋਈ ਕਮੀ ਨਹੀਂ ਰਹਿਣ ਦਿੱਤੀ ਅਤੇ ਸਾਨੂੰ ਪੂਰਾ ਕਰ ਦਿੱਤਾ। ਅੱਖਰੀ ਅਰਥ ਆਪ ਸਰਵਨ ਕਰੋ।

*ਸੋਰਠਿ ਮਹਲਾ ੫॥ ਪਾਰਬ੍ਰਹਮਿ ਨਿਬਾਹੀ ਪੂਰੀ॥*

ਉਸ ਪਰੀਪੂਰਨ ਪ੍ਰਮਾਤਮਾ ਨੇ ਸਾਡੀ ਨਿਭਾ ਦਿੱਤੀ, ਸਾਨੂੰ ਪੂਰਾ ਕਰ ਦਿੱਤਾ, ਹਰ ਗੱਲ ਸਾਡੀ ਪੂਰੀ ਪਰ ਦਿੱਤੀ।

*ਕਾਈ ਬਾਤ ਨ ਰਹੀਆ ਊਰੀ॥*

ਹੁਣ ਕਿਸੇ ਵੀ ਪੱਖ ਤੋਂ ਅਸੀਂ ਅਧੂਰੇ ਨਹੀਂ ਰਹਿ ਗਏ, ਕਿਉਂਕਿ ਉਹ ਪੂਰਾ ਹੈ ਤੇ ਉਸਦੇ ਨਾਲ ਜੁੜ ਕੇ ਪੂਰੇ ਹੋ ਗਏ।

*ਗੁਰਿ ਚਰਨ ਲਾਇ ਨਿਸਤਾਰੇ॥*

ਗੁਰੂ ਦੇ ਚਰਨਾਂ ਨਾਲ ਜੁੜ ਕੇ ਇਸ ਗੱਲ ਦੀ ਸਮਝ ਆ ਗਈ, ਅਧੂਰੇਪਣ ਤੋਂ ਪਾਰ ਹੋ ਗਏ ਤੇ ਅਸੀਂ ਸੰਪੰਨ ਹੋ ਗਏ।

*ਹਰਿ ਹਰਿ ਨਾਮੁ ਸਮ੍ਹਾਰੇ॥ ੧॥*

ਉਹ ਹਰੀ ਜੋ ਸੰਪੂਰਨ ਹੈ, ਮੁਕੰਮਲ ਹੈ, ਉਸਦੇ ਨਾਮ ਨੂੰ ਚਿੰਤਨ ਕਰਕੇ ਹੀ, ਯਾਦ ਕਰਕੇ ਹੀ ਇਸ ਤਰ੍ਹਾਂ ਦੀ ਸੰਪੂਰਨਤਾ ਸਾਡੀ ਝੋਲੀ ਵਿਚ ਪੈ ਗਈ।

*ਅਪਨੇ ਦਾਸ ਕਾ ਸਦਾ ਰਖਵਾਲਾ॥*

ਉਹ ਉਸਦਾ ਦਾਸ ਬਣ ਜਾਂਦਾ ਹੈ ਤੇ ਉਹ ਉਸਦਾ ਰੱਖਵਾਲਾ ਬਣ ਜਾਂਦਾ ਹੈ। ਰੱਖਵਾਲਾ ਤਾਂ ਚੌਕੀਦਾਰ ਹੁੰਦਾ ਹੈ। ਪ੍ਰਮਾਤਮਾ ਉਸਦਾ ਗ਼ੁਲਾਮ ਬਣ ਜਾਂਦਾ ਹੈ। ਜਿਹੜਾ ਉਸ ਦਾ ਗ਼ੁਲਾਮ ਬਣ ਜਾਂਦਾ ਹੈ।

*ਕਰਿ ਕਿਰਪਾ ਅਪੁਨੇ ਕਰਿ ਰਾਖੇ ਮਾਤ ਪਿਤਾ ਜਿਉ ਪਾਲਾ॥ ੧॥ ਰਹਾਉ॥*

ਪ੍ਰਮਾਤਮਾ ਕ੍ਰਿਪਾ ਕਰਕੇ ਉਸਦੀ ਰੱਖਿਆ, ਉਸਦੀ ਪਾਲਣਾ ਇਸ ਤਰ੍ਹਾਂ ਕਰਦਾ ਹੈ ਜਿਵੇਂ ਮਾਤਾ ਪਿਤਾ ਆਪਣੇ ਬੱਚੇ ਨੂੰ ਪਾਲਦੇ ਹਨ।

*ਵਡਭਾਗੀ ਸਤਿਗੁਰ ਪਾਇਆ॥*

ਵੱਡੇ ਭਾਗਾਂ ਵਾਲੇ ਉਹ ਹੁੰਦੇ ਹਨ ਜਿਨ੍ਹਾਂ ਨੂੰ ਸਤਿਗੁਰੂ ਮਿਲ ਜਾਂਦਾ ਹੈ।

*ਜਿਨਿ ਜਮ ਕਾ ਪੰਥੁ ਮਿਟਾਇਆ॥*

ਜਿਸ ਨੇ ਜਮਾਂ ਦਾ ਡਰ, ਜਮਾਂ ਦਾ ਭੈਅ ਮਿਟਾ ਦਿੱਤਾ।

*ਹਰਿ ਭਗਤਿ ਭਾਇ ਚਿਤੁ ਲਾਗਾ॥*

ਭਾਵਨਾ ਪ੍ਰਮਾਤਮਾ ਦੀ ਪੈਦਾ ਹੋ ਗਈ ਹੈ। ਚਿੱਤ ਭਗਤੀ ਵਿਚ ਲੱਗ ਗਿਆ ਹੈ। ਮਹਾਰਾਜ ਕਹਿੰਦੇ ਹਨ ਕਿ ਭਾਵਨਾ ਕਰਕੇ ਉਸਦੀ ਅਰਾਧਨਾ ਕੀਤੀ ਹੈ ਤੇ ਚਿੱਤ ਪ੍ਰਮਾਤਮਾ ਵਿਚ ਜੁੜਿਆ ਹੈ।

*ਜਪਿ ਜੀਵਹਿ ਸੇ ਵਡਭਾਗਾ॥ ੨॥*

ਇਸ ਤਰ੍ਹਾਂ ਜਿਹੜੇ ਵਡਭਾਗੀ ਹਨ, ਆਪਣਾ ਚਿੱਤ ਪ੍ਰਭੂ ਨਾਲ ਜੋੜ ਕੇ ਜੀਊਂਦੇ ਹਨ, ਆਨੰਦ ਮਾਣਦੇ ਹਨ, ਅਸਲ ਜ਼ਿੰਦਗੀ ਹਾਸਿਲ ਕਰਦੇ ਹਨ।

*ਹਰਿ ਅੰਮ੍ਰਿਤ ਬਾਣੀ ਗਾਵੈ॥*

ਇਹ ਅੰਮ੍ਰਿਤਮਈ ਬਾਣੀ ਜੋ ਪਰੀਪੂਰਨ ਪ੍ਰਮਾਤਮਾ ਦੀ ਹੈ, ਅਜਿਹੇ ਸੰਤ ਜਨ ਉਸੇ ਦਾ ਹੀ ਗਾਇਨ ਕਰਦੇ ਹਨ। ਭਾਵਨਾ ਨਾਲ ਭਿੱਜੇ ਹੋਏ ਹਿਰਦੇ ਉਸੇ ਦਾ ਹੀ ਗਾਇਨ ਕਰਦੇ ਹਨ।



*ਸਾਧਾ ਕੀ ਧੂਰੀ ਨਾਵੈ॥*

ਜੋ ਸਾਧਨਾ ਕਰਦੇ ਹਨ ਤੇ ਸਾਧਨਾ ਕਰ ਕਰ ਆਪਣੇ ਹਿਰਦੇ ਨੂੰ ਸ਼ੁੱਧ ਕਰਦੇ ਹਨ, ਉਹਨਾਂ ਦੀ ਧੂੜੀ ਦਾ ਇਸ਼ਨਾਨ ਕਰਦੇ ਹਨ।

*ਅਪੁਨਾ ਨਾਮੁ ਆਪੇ ਦੀਆ॥*

ਪ੍ਰਮਾਤਮਾ ਨੇ ਆਪਣਾ ਨਾਮ, ਆਪਣੀ ਹਸਤੀ ਦਾ ਬੋਧ, ਆਪਣੀ ਸਮਰੱਥਾ ਦਾ ਗਿਆਨ ਆਪ ਹੀ ਦਿੱਤਾ ਹੈ। ਜਿਵੇਂ ਸਾਰਾ ਚਾਨਣਾ ਸੂਰਜ ਤੋਂ ਆ ਰਿਹਾ ਹੈ, ਇਵੇਂ ਗਿਆਨ ਸਾਰਾ ਪ੍ਰਮਾਤਮਾ ਤੋਂ ਆਉਂਦਾ ਹੈ। ਸਿਰਫ਼ ਅੱਖਾਂ ਖੋਲ੍ਹੀਏ ਤਾਂ ਚਾਨਣਾ ਹੀ ਚਾਨਣਾ ਹੈ। ਸੂਰਜ ਦੀ ਸਿਰਫ਼ ਅੰਦਰ ਭਾਵਨਾ ਹੋਵੇ ਤਾਂ ਗਿਆਨ ਆਉਣਾ ਸ਼ੁਰੂ ਹੋ ਜਾਂਦਾ ਹੈ।

*ਪ੍ਰਭ ਕਰਣਹਾਰ ਰਖਿ ਲੀਆ॥*

ਉਹ ਜੋ ਕਰਤਾ ਹੈ ਤੇ ਕਰਨਹਾਰ ਹੈ, ਉਹ ਰੱਖਵਾਲਾ ਬਣਦਾ ਹੈ।

*ਹਰਿ ਦਰਸਨ ਪ੍ਰਾਨ ਅਧਾਰਾ॥*

ਹੁਣ ਸਾਡੇ ਪ੍ਰਾਣਾਂ ਦਾ ਜਿਹੜਾ ਆਧਾਰ ਹੈ, ਉਹ ਪ੍ਰਮਾਤਮਾ ਹੈ, ਈਸ਼ਵਰ ਹੈ। ਉਸ ਦੇ ਦਰਸ਼ਨ ਹੀ ਸਾਡੀ ਜਾਨ ਹੈ।

*ਇਹੁ ਪੂਰਨ ਬਿਮਲ ਬੀਚਾਰਾ॥*

ਇਹੀ ਸਭ ਤੋਂ ਨਿਰਮਲ ਵਿਚਾਰ ਹੈ। ਇਹੀ ਉੱਤਮ ਵਿਚਾਰ ਹੈ ਕਿ ਪ੍ਰਮਾਤਮਾ ਹੀ ਪ੍ਰਾਣਾਂ ਦਾ ਆਧਾਰ ਹੈ।

*ਕਰਿ ਕਿਰਪਾ ਅੰਤਰਜਾਮੀ॥*

ਅੰਦਰ ਦੀ ਜਾਨਣ ਵਾਲੇ ਪ੍ਰਭੂ ! ਕ੍ਰਿਪਾ ਕਰ, ਰਹਿਮਤ ਕਰ, ਬਖ਼ਸ਼ਿਸ਼ ਕਰ।

*ਦਾਸ ਨਾਨਕ ਸਰਣਿ ਸੁਆਮੀ॥ ੪॥*

ਇਹ ਦਾਸ ਨਾਨਕ ਤੇਰੀ ਸ਼ਰਨ ਵਿਚ ਹੈ, ਤੇਰੇ ਕਦਮਾਂ ਵਿਚ ਹੈ। ਰਹਿਮਤ ਕਰ, ਆਪਣੇ ਚਰਨਾਂ ਨਾਲ ਜੋੜੀ ਰੱਖ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਪ੍ਰੇਮ ਪੰਥ

ਪਰਮ ਸਨਮਾਨ ਯੋਗ ਗੁਰੂ ਰੂਪ ਗੁਰੂ ਖਾਲਸਾ ਸਾਧਸੰਗਤਿ ਜੀਉ ! ਅੱਜ ਅਸੀਂ ਵੀਚਾਰ ਕਰਨੀ ਹੈ ਪ੍ਰੇਮ ਦਾ ਮਾਰਗ। ਅਨਭਉ ਇਹ ਕਹਿੰਦਾ ਹੈ ਕਿ ਸੰਬੰਧ ਉਥੇ ਜੁੜਦੇ ਹਨ ਜਿੱਥੇ ਪ੍ਰੇਮ ਹੈ। ਕੀ ਹੋਇਆ ਖ਼ੂਨ ਇਕ ਹੈ, ਪਰ ਪ੍ਰੇਮ ਨਹੀਂ। ਮਨੁੱਖੀ ਇਤਿਹਾਸ ਇਹੀ ਦੱਸਦਾ ਹੈ ਕਿ ਸੰਬੰਧ ਪ੍ਰੇਮ ਨਾਲ ਜੁੜਦੇ ਹਨ। ਹੋਰ ਕੋਈ ਸਾਧਨ ਨਹੀਂ। ਦੋ ਗਿਆਨੀਆਂ ਦੇ ਸੰਬੰਧ ਵੀ ਉਨੇ ਚਿਰ ਤੱਕ ਨਹੀਂ ਜੁੜਨਗੇ ਜਿੰਨੇ ਚਿਰ ਤੱਕ ਪ੍ਰੇਮ ਨਹੀਂ। ਦੋ ਵਪਾਰੀ ਇਕੋ ਹੀ ਵਪਾਰ, ਹੋ ਸਕਦਾ ਹੈ ਦੁਸ਼ਮਣੀ ਹੋਵੇ, ਈਰਖਾ ਹੋਵੇ। ਸੰਬੰਧ ਤਾਂ ਪ੍ਰੇਮ ਨਾਲ ਜੁੜਨਗੇ। ਦੋ ਭਰਾ, ਇਕੋ ਹੀ ਖ਼ੂਨ, ਇਕੋ ਹੀ ਮਾਂ-ਬਾਪ, ਪਰ ਅੱਜ ਤੱਕ ਦਾ ਇਤਿਹਾਸ ਦੇਖਿਆ ਗਿਆ ਹੈ, ਦੁਸ਼ਮਣੀ ਸਿਖਰ ਦੀ। ਸੰਬੰਧ ਖ਼ੂਨ ਦੇ ਇਕ ਹੋਣ ਨਾਲ ਨਹੀਂ ਜੁੜਦੇ, ਸੰਬੰਧ ਵਪਾਰ ਦੇ ਇਕ ਹੋਣ ਨਾਲ ਨਹੀਂ ਜੁੜਦੇ, ਸੰਬੰਧ ਭਾਸ਼ਾ ਦੇ ਇਕ ਹੋਣ ਨਾਲ ਨਹੀਂ ਜੁੜਦੇ।

ਧਰਮ ਦਾ ਇਕ ਹੋਣਾ ਵੀ ਦੋ ਮਨੁੱਖਾਂ ਨੂੰ ਇਕ ਨਹੀਂ ਕਰਦਾ। ਮੁਸਲਮਾਨ ਵੀ ਮੁਸਲਮਾਨ ਨਾਲ ਲੜਦਾ ਹੈ। ਸਿੱਖ ਵੀ ਸਿੱਖ ਨਾਲ ਲੜਦਾ ਹੈ। ਹਿੰਦੂ ਹਿੰਦੂ ਵੀ ਲੜਦਾ ਹੈ। ਜੈਨ ਜੈਨਦੀ ਮੁਕੱਦਮੇਬਾਜ਼ੀ ਦੇਖਦੇ ਹਾਂ। ਈਸਾਈ ਈਸਾਈਆਂ ਨਾਲ ਵੀ ਲੜ ਪੈਂਦੇ ਹਨ। ਜਰਮਨ ਵੀ ਕਰਿਸ਼ਚਨ ਸੀ, ਇੰਗਲੈਂਡ ਵੀ ਕਰਿਸ਼ਚਨ ਸੀ। ਦੋਨਾਂ ਦਾ ਯੁੱਧ ਬੜਾ ਭਿਆਨਕ ਹੋਇਆ। ਲੱਖਾਂ ਦੀ ਗਿਣਤੀ ਵਿਚ ਲੋਕ ਮਾਰੇ ਗਏ। ਦੇਸ਼ ਦਾ ਇਕ ਹੋਣਾ ਵੀ ਮਨੁੱਖ ਨੂੰ ਇਕ ਨਹੀਂ ਕਰਦਾ। ਦੁਬਿਧਾ ਬਣੀ ਰਹਿੰਦੀ ਹੈ, ਦੂਰੀ ਬਣੀ ਰਹਿੰਦੀ ਹੈ। ਸੰਬੰਧ ਨਹੀਂ ਜੁੜਦਾ ਤਾਂ ਫਿਰ ਦੋ ਦਿਲ, ਦੋ ਵਿਅਕਤੀ ਕਿਸ ਤਰ੍ਹਾਂ ਇਕ ਹੋਣ ? ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੋ ਸਾਨੂੰ ਦੱਸਦੇ ਹਨ, ਉਹ ਹੈ ਪ੍ਰੇਮ। ਇਸ ਤੋਂ ਬਿਨਾਂ ਸੰਬੰਧ ਨਹੀਂ ਜੁੜਦੇ। ਨਾ ਪਤੀ ਪਤਨੀ ਵਿਚ ਸੰਬੰਧ ਜੁੜਦੇ ਹਨ, ਨਾ ਦੋ ਭਰਾਵਾਂ ਵਿਚ ਸੰਬੰਧ ਜੁੜਦੇ ਹਨ, ਨਾ ਪਿਉ ਪੁੱਤਰ ਵਿਚ ਸੰਬੰਧ ਜੁੜਦੇ ਹਨ, ਦੂਰੀਆਂ ਬਣੀਆਂ ਰਹਿੰਦੀਆਂ ਹਨ।

ਮਨੁੱਖ ਇਕ ਅਜਿਹਾ ਪ੍ਰਾਣੀ ਹੈ, ਸੰਬੰਧ ਜੋੜੇ ਬਿਨਾਂ ਨਹੀਂ ਰਹਿ ਸਕਦਾ। ਇਹ ਇਕੱਲ ਇਸ ਨੂੰ ਬੋਝਲ ਕਰਦੀ ਹੈ। ਇਹ ਇਕੱਲ ਇਸ ਨੂੰ ਪਾਗ਼ਲ ਕਰ ਸਕਦੀ ਹੈ। ਕੁਝ ਦੇਸ਼ਾਂ ਵਿਚ ਕੁਝ ਲੋਕਾਂ ਦੇ ਪਾਗ਼ਲਪਨ ਦਾ ਡਾਕਟਰਾਂ ਨੇ ਇਹ ਕਾਰਨ ਦੱਸਿਆ ਕਿ ਵਿਚਾਰਿਆਂ ਨੂੰ ਇਕੱਲਾ ਰਹਿਣਾ ਪਿਆ ਅਤੇ ਆਪਣੇ ਨਾਲ ਗੱਲਾਂ ਕਰਨ ਲੱਗ ਪਏ। ਦਿਮਾਗ਼ੀ ਸੰਤੁਲਨ ਵਿਗੜ ਗਿਆ। ਵਾਸਤਵਿਕ ਸੰਬੰਧ ਨਹੀਂ ਹੈ ਤਾਂ ਫਿਰ ਕਲਪਨਾ ਦਾ ਸੰਬੰਧ ਮਨੁੱਖ ਜੋੜ ਲੈਂਦਾ ਹੈ। ਪਾਗ਼ਲ ਕਲਪਨਾ ਵਿਚ ਸੰਬੰਧ ਜੋੜ ਲੈਂਦੇ ਹਨ। ਜੋੜੇ ਬਿਨਾਂ ਮਨੁੱਖ ਨਹੀਂ ਰਹਿ



ਸਕਦਾ। ਇਸਨੂੰ ਦੂਜਾ, ਤੀਜਾ, ਚੌਥਾ, ਪੰਜਵਾਂ ਚਾਹੀਦਾ ਹੈ। ਕੋਈ ਵੀ ਸੰਬੰਧੀ ਨਹੀਂ ਤਾਂ ਸਾਡੇ ਦੇਸ਼ ਵਿਚ ਤਾਂ ਉਸਨੂੰ ਯਤੀਮ ਕਹਿ ਦਿੰਦੇ ਹਨ।

ਇਸ ਯੁੱਗ ਵਿਚ ਮਨੁੱਖ ਦਾ ਗਿਆਨ ਤਾਂ ਵੱਧਿਆ ਹੈ, ਪਰ ਪ੍ਰੇਮ ਘੱਟਿਆ ਹੈ। ਜਿੰਨਾ ਪ੍ਰੇਮ ਘੱਟਿਆ ਹੈ, ਉੱਨਾ ਹੀ ਭਾਈਚਾਰਾ ਟੁੱਟਿਆ ਹੈ। ਗ਼ਾਲਬਨ 4-5 ਸੌ ਸਾਲ ਪਿੱਛੇ ਚੱਲੇ ਜਾਈਏ ਤਾਂ ਨਾ ਇੰਨੇ ਸਕੂਲ ਸਨ ਤੇ ਨਾ ਇੰਨੇ ਵਿਸ਼ਵ ਵਿਦਿਆਲੇ ਸਨ। ਅੱਜ ਮਨੁੱਖ ਕੋਲ ਬਾਹਰ ਦਾ ਗਿਆਨ ਬਹੁਤ ਜ਼ਿਆਦਾ ਹੈ, ਸਮਝ ਬਹੁਤ ਜ਼ਿਆਦਾ ਹੈ। ਸਾਰੀ ਦੁਨੀਆਂ ਵਿਚ ਤਾਂ ਭਾਈਚਾਰਾ ਟੁੱਟ ਗਿਆ ਹੈ। ਜੇ ਕਿਤੇ ਦੋ ਬੰਦੇ ਮਿਲਣ ਵੀ ਤਾਂ ਰਸਮੀ ਗੁਫ਼ਤਗੂ ਹੁੰਦੀ ਹੈ। ਕੋਈ ਬਾਲ ਬੱਚਿਆਂ ਬਾਰੇ, ਪਰਿਵਾਰ ਬਾਰੇ ਨਹੀਂ ਪੁੱਛਦਾ। ਰਿਸ਼ਤੇਦਾਰੀਆਂ ਜਾਂ ਟੁੱਟੀਆਂ ਹਨ ਤੇ ਜਾਂ ਦਰਾੜਾਂ ਪੈ ਗਈਆਂ ਹਨ। ਗਿਆਨ ਵੱਧ ਗਿਆ ਹੈ, ਪ੍ਰੇਮ ਘੱਟ ਗਿਆ ਹੈ।

ਅੱਜ ਮਨੁੱਖ ਬਾਹਰ ਦੇ ਸੰਬੰਧਾਂ ਬਾਰੇ ਜਿੰਨਾ ਜ਼ਿਆਦਾ ਜਾਣਦਾ ਹੈ, ਤਿੰਨ ਚਾਰ ਸੌ ਸਾਲ ਪਹਿਲਾਂ ਮਨੁੱਖ ਇੰਨਾ ਨਹੀਂ ਜਾਣਦਾ ਸੀ। ਕਈ ਵਾਰੀ ਮਨੁੱਖ ਨੂੰ ਇਹ ਪਤਾ ਨਹੀਂ ਚੱਲਦਾ ਸੀ ਕਿ ਮੈਂ ਦਰਿਆ ਦੇ ਉਰਾਰ ਰਹਿੰਦਾ ਹਾਂ ਤੇ ਪਾਰ ਕਿਹੜਾ ਕਸਬਾ ਹੈ। ਅੱਜ ਤਾਂ ਮਨੁੱਖ ਸਾਰੀਆਂ ਦੁਨੀਆਂ ਦੀ ਜਾਣਕਾਰੀ ਰੱਖਦਾ ਹੈ। ਅੱਜ ਮਨੁੱਖ ਕੋਲ ਬਹੁ ਪ੍ਰਕਾਰ ਦੇ ਸਾਧਨ ਮੌਜੂਦ ਹਨ, ਜਿਸ ਤੋਂ ਮਨੁੱਖ ਨੂੰ ਸੰਸਾਰ ਦੀ ਸਮਝ ਪੈ ਗਈ ਹੈ। ਜਿੰਨੀ ਮਿਕਦਾਰ ਵਿਚ ਮਨੁੱਖ ਦਾ ਗਿਆਨ ਵੱਧਿਆ ਹੈ, ਉਨੀ ਮਿਕਦਾਰ ਵਿਚ ਮਨੁੱਖ ਦੇ ਅੰਦਰੋਂ ਪ੍ਰੇਮ ਘੱਟਿਆ ਹੈ।

ਗਿਆਨੀ ਪ੍ਰੇਮ ਹੀਣਾ ਹੀ ਹੁੰਦਾ ਹੈ। ਤਿੰਨ-ਚਾਰ ਸਦੀਆਂ ਪਹਿਲਾਂ ਪ੍ਰੇਮ ਤਾਂ ਸਿਖਰ ਵਿਚ ਸੀ, ਪਰ ਗਿਆਨ ਇੰਨਾ ਨਹੀਂ ਸੀ। ਦੋ ਅਗਿਆਨੀਆਂ ਵਿਚ ਵੀ ਜੋ ਸੰਬੰਧ ਹੁੰਦੇ ਸਨ ਪ੍ਰੇਮ ਦੇ, ਅੱਜ ਦੇ ਗਿਆਨੀਆਂ ਵਿਚ ਉਹ ਨਹੀਂ ਹਨ। ਦੋ ਮੂਲ ਲੋਕਾਂ ਵਿਚ ਵੀ ਜੋ ਪ੍ਰੇਮ ਦੇ ਸੰਬੰਧ ਹੁੰਦੇ ਸਨ, ਅੱਜ ਵੱਡੇ-ਵੱਡੇ ਸਿਆਣਿਆਂ ਦੀ ਦੁਨੀਆਂ ਵਿਚ ਵੀ ਨਹੀਂ ਹਨ। ਕੀ ਹੋਇਆ ਬੜਾ ਪੜ੍ਹਿਆ-ਲਿਖਿਆ ਹੈ ਪਰ ਪ੍ਰੇਮ-ਹੀਣਾ ਹੈ। ਪ੍ਰੇਮ-ਹੀਣਾ ਮਨੁੱਖ ਸੰਬੰਧ ਨਹੀਂ ਜੋੜ ਸਕੇਗਾ। ਸੰਬੰਧ ਦੇ ਹੁੰਦਿਆਂ ਸੰਬੰਧਾਂ ਤੋਂ ਬਿਨਾਂ ਰਹੇਗਾ ਅਤੇ ਮਾਨਸਿਕ ਤਣਾਉ ਵਿਚ ਜੀਵੇਗਾ, ਕਿਉਂਕਿ ਸੰਬੰਧ ਤੋਂ ਬਿਨਾਂ ਮਨੁੱਖ ਜੀਅ ਨਹੀਂ ਸਕਦਾ।

ਕੁਝ ਅਰਸੇ ਤੋਂ ਮੈਂ ਸੋਚਿਆ ਹੈ ਕਿ ਫ਼ਜ਼ੂਲ ਦਾ ਕਰਮ-ਕਾਂਡ, ਇਤਿਹਾਸ ਜੋ ਮਨੁੱਖ ਦੇ ਸੰਬੰਧ ਜੋੜਨ ਵਿਚ ਸਹਾਇਕ ਨਾ ਹੋਵੇ, ਸੁਣਾ ਕੇ ਤੇ ਸੁਣ ਕੇ ਸਮੇਂ ਦੀ ਬਰਬਾਦੀ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੈ। ਅਜੇ ਤਾਂ ਇਹ ਭਰਾ ਨਾਲ ਵੀ ਸੰਬੰਧ ਨਹੀਂ ਜੋੜ ਸਕਿਆ ਤਾਂ ਗੁਰੂ ਨਾਲ ਕਿੱਥੋਂ ਜੋੜੇਗਾ। ਅਜੇ ਇਹ ਪਤਨੀ ਨਾਲ ਸੰਬੰਧ ਨਹੀਂ ਜੋੜ ਸਕਿਆ, ਤਾਂ ਪ੍ਰਮਾਤਮਾ ਨਾਲ ਕਠਿਨ ਹੈ। ਇਸ ਸਮੇਂ ਵਿਚ ਪਿਉ ਪੁੱਤਰ ਦੀ ਦੂਰੀ ਵੱਧਦੀ ਜਾ ਰਹੀ ਹੈ। ਕਿਉਂ ? ਅਕਸਰ ਦੇਖਿਆ ਗਿਆ ਹੈ ਕਿ ਪਿਤਾ ਨਾਲੋਂ ਪੁੱਤਰ ਦਾ ਗਿਆਨ ਵੱਧਿਆ ਹੋਇਆ ਹੈ। ਮੈਂ ਤਾਂ ਆਪਣੇ ਸਾਹਮਣੇ ਦੇਖਿਆ ਹੈ ਇੰਦੌਰ ਵਿਚ, ਇਕ ਬੱਚੇ ਨੂੰ ਆਪਣੇ ਪਿਤਾ ਨੂੰ

ਕਹਿੰਦਿਆਂ, ਪਾਪਾ! ਤੁਸੀਂ ਤਾਂ ਮਿਡਲ ਕਲਾਸ ਪਾਸ ਹੋ ਅਤੇ ਮੈਂ ਤਾਂ ਡਬਲ ਐਮ.ਏ. ਕਰ ਚੁੱਕਿਆ ਹਾਂ। ਮੈਂ ਤੁਹਾਡੇ ਤੋਂ ਅੱਗੇ ਹਾਂ। ਪਿਉ ਪੁੱਤਰ ਦੀ ਦੂਰੀ ਵੱਧਦੀ ਜਾ ਰਹੀ ਹੈ। ਮਾਂ ਤੇ ਧੀ ਦੀ ਦੂਰੀ ਵੀ ਵੱਧਦੀ ਜਾ ਰਹੀ ਹੈ। ਕਾਰਨ ? ਗਿਆਨ ਵੱਧਦਾ ਜਾ ਰਿਹਾ ਹੈ, ਪ੍ਰੇਮ ਨਹੀਂ ਹੈ।

ਪ੍ਰਮਾਤਮਾ ਦੇ ਸੰਬੰਧ ਵਿਚ ਵੀ ਜੋ ਸੂਝ-ਸਮਝ-ਗਿਆਨ ਇਸ ਯੁੱਗ ਵਿਚ ਵੱਧਿਆ ਹੈ, ਪਹਿਲਾਂ ਨਹੀਂ ਸੀ। ਕੋਈ ਇੰਨੀਆਂ ਕਿਤਾਬਾਂ ਨਹੀਂ ਸਨ, ਕੋਈ ਇੰਨੇ ਗਿਆਨ ਦੇ ਸਾਧਨ ਨਹੀਂ ਸਨ। ਧਰਮ ਦਾ ਗਿਆਨ ਵੀ ਵੱਧ ਗਿਆ ਹੈ। ਜਣਾ-ਖਣਾ ਧਰਮ ਦੀਆਂ ਬਹੁਤ ਗੱਲਾਂ ਕਰਦਾ ਹੈ, ਪਰ ਦੁਨੀਆਂ ਵਿਚ ਭਰਮਨ ਕਰਦਿਆਂ ਕੁਝ ਲੋਕੀਂ ਜਦੋਂ ਬਹਿਸ ਕਰਦੇ ਹਨ ਤਾਂ ਫਿਰ ਮੈਨੂੰ ਕਹਿਣਾ ਪੈਂਦਾ ਹੈ ਕਿ ਤੁਸੀਂ ਗਿਆਨੀ ਹੋ, ਪ੍ਰੇਮੀ ਨਹੀਂ ਹੋ। ਗਿਆਨੀਆਂ ਲਈ ਕੋਈ ਬਹੁਤ ਵੱਡਾ ਸਤਿਕਾਰ ਮੇਰੇ ਮਨ ਵਿਚ ਨਹੀਂ ਰਿਹਾ। ਕਾਰਨ ? ਜਿੰਨਾ ਗਿਆਨੀ ਹੈ, ਉੱਨਾ ਹੀ ਪ੍ਰਮਾਤਮਾ ਤੋਂ ਦੂਰ ਹੈ। ਜਿੰਨਾ ਸੰਸਾਰ ਦਾ ਗਿਆਨ ਹੈ, ਉੱਨਾ ਹੀ ਪਰਿਵਾਰ ਤੋਂ ਦੂਰ ਹੈ। ਦੂਰੀਆਂ ਤਾਂ ਗਿਆਨ ਨੇ ਵਧਾ ਦਿੱਤੀਆਂ ਹਨ। ਠੀਕ ਹੈ ਕਿ ਮਨੁੱਖ ਅੱਜ ਬਹੁਤ ਦੂਰ ਤੱਕ ਦੇਖਣ ਵਿਚ ਸਫਲ ਹੋਇਆ ਹੈ। ਜ਼ਮੀਨ 'ਤੇ ਬੈਠਾ ਹੈ ਤੇ ਮੰਗਲ ਗ੍ਰਹਿ ਵਿਚ ਝਾਤ ਮਾਰ ਰਿਹਾ ਹੈ। ਦ੍ਰਿਸ਼ਟ ਸ਼ਕਤੀ ਵੱਧ ਗਈ ਹੈ, ਦੂਰ ਤੱਕ ਦੇਖਣ ਦੀ ਸ਼ਕਤੀ ਵੱਧ ਗਈ ਹੈ। ਇੰਨੀ ਦੂਰ ਦੀ ਦੇਖਣੀ ਪਹਿਲਾਂ ਮਨੁੱਖ ਕੋਲ ਨਹੀਂ ਸੀ, ਪਰ ਅੱਜ ਹੈ। ਅੱਜ ਦਾ ਮਨੁੱਖ ਇੰਨੀ ਦੂਰ ਤੱਕ ਦੇਖ ਸਕਦਾ ਹੈ, ਕਿਉਂਕਿ ਇੰਨੀ ਦੂਰ ਦੀ ਰੌਸ਼ਨੀ ਵੱਧ ਗਈ ਹੈ। ਜਿੰਨਾ ਦੂਰ ਦੇਖਣ ਵਿਚ ਸਫਲ ਹੋਇਆ ਹੈ, ਇੰਨਾ ਹੀ ਨੇੜੇ ਤੋਂ ਨੇੜੇ ਸੰਬੰਧ ਜੋੜਨ ਵਿਚ ਅਸਫਲ ਹੋਇਆ ਹੈ। ਜਿੰਨਾ ਦੂਰ ਤੋਂ ਦੂਰ ਜਾਣਨ ਵਿਚ ਸਫਲ ਹੋਇਆ ਹੈ, ਉੱਨਾ ਹੀ ਨੇੜੇ ਤੋਂ ਨੇੜੇ ਜਾਣਨ ਵਿਚ ਅਸਫਲ ਹੋਇਆ ਹੈ।

ਇੰਗਲੈਂਡ ਵਿਚ ਜਿਹੜੀ ਵਰਲਡ ਭਾਸ਼ਾ ਬਣ ਗਈ ਹੈ ਇੰਗਲਿਸ਼, ਉਸਦੇ ਵਿਚ ਤਾਂ ਚਾਚਾ, ਤਾਇਆ, ਮਾਮਾ ਜਿੰਨੇ ਵੀ ਹਨ, ਉਸਨੂੰ ਬਸ ਅੰਕਲ ਹੀ ਆਖੀ ਜਾਉ। ਸਾਰੇ ਰਿਸ਼ਤੇ ਹੀ ਮਿੱਟ ਗਏ। ਇਹ ਭਾਸ਼ਾ ਹਿੰਦੁਸਤਾਨੀਆਂ ਨੂੰ ਵੀ ਚੰਗੀ ਲੱਗਦੀ ਪਈ ਹੈ। ਇਹ ਸਾਇੰਸ ਦੀ ਭਾਸ਼ਾ ਹੈ, ਧਰਮ ਦੀ ਭਾਸ਼ਾ ਨਹੀਂ ਹੈ। ਸਾਇੰਸ ਪੜ੍ਹਨੀ ਹੈ ਤਾਂ ਇੰਗਲਿਸ਼ ਪੜ੍ਹੇ ਬਿਨਾਂ ਸ਼ਾਇਦ ਨਾ ਪੜ੍ਹ ਸਕੇ, ਕਿਉਂਕਿ ਇੰਗਲਿਸ਼ ਵਿਚ ਜਿੰਨਾ ਸਾਇੰਸ ਦੇ ਸੰਬੰਧ ਵਿਚ ਗਿਆਨ ਮਿਲਦਾ ਹੈ, ਹੋਰ ਭਾਸ਼ਾਵਾਂ ਵਿਚ ਨਹੀਂ ਮਿਲਦਾ। ਪਰ ਧਰਮ ਨੂੰ ਸਮਝਣਾ ਹੈ ਤਾਂ ਭਾਰਤ ਦੀਆਂ ਭਾਸ਼ਾਵਾਂ ਨੂੰ ਪੜ੍ਹਨਾ ਪਵੇਗਾ। ਇਸਨੂੰ ਪੜ੍ਹੇ ਬਿਨਾਂ ਧਰਮ ਨੂੰ ਸਮਝਣਾ ਬੜਾ ਔਖਾ ਹੈ।

ਸਾਇੰਸ ਜੋ ਕੁਝ ਨਵੀਂ ਤੋਂ ਨਵੀਂ ਖੋਜ ਕਰਦੀ ਰਹੀ ਹੈ, ਉਸ ਨੂੰ ਨਾਮ ਦੇਂਦੀ ਗਈ। ਵਿਗਿਆਨ ਨੇ ਬੜੇ ਨਵੇਂ-ਨਵੇਂ ਨਾਮ ਘੜੇ ਹਨ, ਕਿਉਂਕਿ ਨਵੀਆਂ ਨਵੀਆਂ ਵਸਤੂਆਂ ਲੱਭੀਆਂ ਹਨ। ਧਰਮ ਦੇ ਨਵੇਂ ਤੋਂ ਨਵੇਂ ਅਨੁਭਵ ਜੋ ਇਸ ਦੇਸ਼ ਵਿਚ ਰਿਸ਼ੀ-ਮੁਨੀਆਂ ਨੂੰ ਹੁੰਦੇ ਰਹੇ, ਉਸ ਅਨੁਭਵ ਨੂੰ ਉਹ ਨਾਮ ਦਿੰਦੇ ਰਹੇ। ਧਰਮ ਦੇ ਸੰਬੰਧ ਵਿਚ ਜਿੰਨੀ ਨਾਮ ਬਾਰੇ ਜਾਣਕਾਰੀ ਇਸ ਦੇਸ਼ ਦੀਆਂ ਭਾਸ਼ਾਵਾਂ ਵਿਚ ਹੈ, ਇੰਗਲਿਸ਼ ਵਿਚ ਬਿਲਕੁਲ ਨਹੀਂ ਹੈ।



ਸੰਸਾਰ ਦੂਰ ਤੋਂ ਦੂਰ ਹੈ। ਨਜ਼ਰਾਂ ਦੂਰ ਲਿਜਾਣੀਆਂ ਪੈਣਗੀਆਂ ਤਾਂ ਕੁਝ ਦੂਰ ਦੇ ਦ੍ਰਿਸ਼ ਦੇਖਣ ਵਿਚ ਸਫਲ ਹੋਵਾਂਗੇ। ਪ੍ਰਮਾਤਮਾ ਨੇੜੇ ਤੋਂ ਨੇੜੇ ਹੈ। ਇੰਨਾ ਪਰਿਵਾਰ ਵੀ ਨੇੜੇ ਨਹੀਂ, ਜਿੰਨਾ ਨਿਰੰਕਾਰ ਨੇੜੇ ਹੈ। ਇੰਨੇ ਮਾਂ-ਬਾਪ ਵੀ ਨੇੜੇ ਨਹੀਂ, ਜਿੰਨਾ ਪ੍ਰਭੂ ਨੇੜੇ ਹੈ। ਕੋਈ ਪਤੀ ਆਪਣੀ ਪਤਨੀ ਦੇ ਇੰਨਾ ਨੇੜੇ ਨਹੀਂ, ਕੋਈ ਪਤਨੀ ਆਪਣੇ ਪਤੀ ਦੇ ਇੰਨਾ ਨੇੜੇ ਨਹੀਂ, ਜਿੰਨਾ ਪ੍ਰਮਾਤਮਾ ਨੇੜੇ ਹੈ। ਸਭ ਤੋਂ ਨੇੜੇ ਹੈ। ਰੋਮ-ਰੋਮ ਵਿਚ ਹੈ। ਹਰ ਜਗ੍ਹਾ ਮਨੁੱਖ ਦੇ ਨਾਲ ਪੁੱਤਰ ਨਹੀਂ ਹੁੰਦਾ, ਮਿੱਤਰ ਨਹੀਂ ਹੁੰਦਾ, ਪਤੀ ਨਹੀਂ ਹੁੰਦਾ, ਮਾਂ ਨਹੀਂ ਹੁੰਦੀ, ਪਿਤਾ ਨਹੀਂ ਹੁੰਦਾ, ਪ੍ਰਭੂ ਤਾਂ ਹਰ ਵੇਲੇ ਨਾਲ ਹੈ।

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥*

(ਅੰਗ ੩੯੪)

ਜੋ ਸਦਾ ਸੰਗ ਹੈ, ਉਸ ਦੀਆਂ ਦੂਰੀਆਂ ਵੱਧ ਗਈਆਂ ਹਨ। ਕਿਉਂ ? ਕਿਉਂਕਿ ਅੱਜ ਦਾ ਮਨੁੱਖ ਦੂਰ ਦੇਖਣ ਵਿਚ ਸਫਲ ਹੋਇਆ ਹੈ ਤੇ ਦੂਰ ਦੇਖਣ ਦੀ ਸਫਲਤਾ ਉਸਦੇ ਹੰਕਾਰ ਦਾ ਵਿਸ਼ਾ ਬਣ ਗਈ ਹੈ। ਨਿਰਾ ਜ਼ਮੀਨ ਨਹੀਂ, ਮੈਂ ਸੂਰਜ, ਚੰਦ, ਤਾਰਿਆਂ ਬਾਰੇ ਵੀ ਜਾਣਦਾ ਹਾਂ। ਮੈਂ ਗ੍ਰਹਿ-ਨਛੱਤਰਾਂ ਬਾਰੇ ਵੀ ਜਾਣਦਾ ਹਾਂ। ਮਨੁੱਖ ਜਿੰਨਾ ਗਿਆਨੀ ਹੁੰਦਾ ਗਿਆ ਹੈ ਸੰਸਾਰ ਦਾ, ਉੱਨਾ ਅਗਿਆਨੀ ਹੁੰਦਾ ਗਿਆ ਹੈ ਨਿਰੰਕਾਰ ਦਾ। ਜਿੰਨਾ ਗਿਆਨੀ ਹੁੰਦਾ ਗਿਆ ਹੈ ਪਦਾਰਥਾਂ ਦਾ, ਚੋਟੀ ਦਾ ਸਾਇੰਟਿਸਟ ਵੀ ਪ੍ਰਮਾਤਮਾ ਬਾਰੇ ਕੁਝ ਨਹੀਂ ਜਾਣਦਾ। ਚੋਟੀ ਦਾ ਦਾਰਸ਼ਨਿਕ, ਫ਼ਿਲੌਸਫ਼ਰ, ਚਿੰਤਕ ਵੀ ਪ੍ਰਮਾਤਮਾ ਬਾਰੇ ਕੁਝ ਨਹੀਂ ਜਾਣਦਾ। ਉਂਝ ਬਹੁਤ ਕੁਝ ਜਾਣਦਾ ਹੈ। ਸੰਸਾਰ ਬਾਰੇ ਬਹੁਤ ਕੁਝ ਜਾਣਦਾ ਹੈ, ਪਰ ਨਿਰੰਕਾਰ ਬਾਰੇ ਕੁਝ ਵੀ ਨਹੀਂ। ਦੂਰ ਬਾਰੇ ਬਹੁਤ ਕੁਝ ਜਾਣਦਾ ਹੈ, ਪਰ ਨੇੜੇ ਬਾਰੇ ਕੁਝ ਵੀ ਪਤਾ ਨਹੀਂ। ਬਦਕਿਸਮਤੀ ਇਹ ਵੀ ਹੈ ਕਿ ਜੋ ਇਸਦੇ ਨੇੜੇ ਹਨ, ਉਹਨਾਂ ਨਾਲ ਵੀ ਸੰਬੰਧ ਜੋੜਨ ਵਿਚ ਸਫਲ ਨਹੀਂ ਹੋਇਆ। ਪਿਤਾ ਨੇੜੇ ਹੈ, ਪੁੱਤਰ ਨੇੜੇ ਹੈ, ਪਤਨੀ ਨੇੜੇ ਹੈ, ਪਤੀ ਨੇੜੇ ਹੈ, ਭਰਾ ਨੇੜੇ ਹੈ, ਪਰ ਦੂਰੀਆਂ ਵੱਧੀਆਂ ਹੋਈਆਂ ਹਨ। ਦੂਰ ਦੇਖਣ ਵਿਚ ਇੰਨਾ ਸਫਲ ਹੋਇਆ ਹੈ ਕਿ ਨੇੜੇ ਵਾਲਿਆਂ ਨੂੰ ਵੀ ਦੂਰ ਕਰਦਾ ਜਾ ਰਿਹਾ ਹੈ।

ਸਾਰੀ ਦੁਨੀਆਂ ਵਿਚ ਪਰਿਵਾਰ ਟੁੱਟਦੇ ਜਾ ਰਹੇ ਹਨ। ਨਵੀਂ ਜਨਰੇਸ਼ਨ ਪਰਿਵਾਰਕ ਸੰਬੰਧਾਂ ਤੋਂ ਬਹੁਤ ਦੂਰ ਹੁੰਦੀ ਜਾ ਰਹੀ ਹੈ। ਪੁਰਾਣਾ ਧਾਰਮਿਕ ਅਨੁਭਵ ਇਹ ਕਹਿੰਦਾ ਹੈ ਕਿ ਜੋ ਪਰਿਵਾਰ ਨਾਲ ਸੰਬੰਧ ਜੋੜਨ ਵਿਚ ਸਫਲ ਨਹੀਂ ਹੋ ਸਕਿਆ, ਉਹ ਖ਼ਾਕ ਨਿਰੰਕਾਰ ਨਾਲ ਸੰਬੰਧ ਜੋੜੇਗਾ। ਜਿਸ ਸੋਹਣੇ ਢੰਗ ਨਾਲ ਧਾਰਮਿਕ ਮਨੁੱਖ ਪਰਿਵਾਰਕ ਸੰਬੰਧ ਜੋੜਦਾ ਹੈ, ਦੂਜਾ ਨਹੀਂ ਜੋੜ ਸਕਦਾ। ਉਸਦੇ ਲਈ ਤਾਂ

*ਮਾਤ ਪਿਤਾ ਸੁਤ ਬੰਧਪ ਭਾਈ॥*
*ਨਾਨਕ ਹੋਆ ਪਾਰਬ੍ਰਹਮ ਸਹਾਈ॥*

(ਅੰਗ ੮੦੫)

ਉਸਦੇ ਲਈ ਤਾਂ ਸਾਰਾ ਪਰਿਵਾਰ ਵੀ ਨਿਰੰਕਾਰ ਦਾ ਰੂਪ ਹੋ ਜਾਂਦਾ ਹੈ। ਹੇ ਪ੍ਰਭੂ ! ਮੈਂ ਮਾਸੂਮ ਸੀ ਜਦੋਂ ਮੇਰਾ ਜਨਮ ਹੋਇਆ। ਜੇ ਮਾਂ ਨਾ ਹੁੰਦੀ ਤਾਂ ਮੈਂ ਨਹੀਂ ਪੱਲ ਸਕਦਾ ਸੀ। ਜੇ ਪਿਤਾ ਦਾ ਸਹਾਰਾ ਨਾ ਹੁੰਦਾ ਤਾਂ ਮੈਂ ਨਹੀਂ ਪੱਲ ਸਕਦਾ ਸੀ। ਹੇ ਪ੍ਰਭੂ ! ਤੂੰ ਪਿਤਾ ਦੇ ਰੂਪ ਵਿਚ ਮਿਲਿਆ, ਮਾਂ ਦੇ ਰੂਪ ਵਿਚ ਮਿਲਿਆ, ਭਰਾ ਦੇ ਰੂਪ ਵਿਚ ਮਿਲਿਆ, ਭੈਣਾਂ ਦੇ ਰੂਪ ਵਿਚ ਮਿਲਿਆ। ਸਾਰੇ ਰਿਸ਼ਤਿਆਂ ਦਾ ਗੁਰਬਾਣੀ ਵਿਚ ਜ਼ਿਕਰ ਹੈ। ਗ਼ਜ਼ਬ ਦੀ ਗੱਲ ਹੈ, ਤੂੰ ਪੁੱਤਰਾਂ ਦੇ ਰੂਪ ਵਿਚ ਮਿਲਿਆ।

*ਮਾਤ ਪਿਤਾ ਸੁਤ ਬੰਧਪ ਭਾਈ॥*

(ਅੰਗ ੮੦੫)

ਧਾਰਮਿਕ ਮਨੁੱਖ ਤਾਂ ਪਰਿਵਾਰ ਨਾਲ ਵੀ ਨਿਰੰਕਾਰ ਦਾ ਸੰਬੰਧ ਜੋੜ ਲੈਂਦਾ ਹੈ। ਯਕੀਨ ਜਾਣੋ, ਅੱਜ ਦੇ ਮਨੁੱਖ ਨੂੰ ਤਾਂ ਪਰਿਵਾਰ ਨਾਲ ਵੀ ਸੰਬੰਧ ਜੋੜਨਾ ਨਹੀਂ ਆਇਆ, ਕੀ ਖ਼ਾਕ ਨਿਰੰਕਾਰ ਨਾਲ ਜੋੜੇਗਾ। ਇਕ ਗੱਲ ਸਪੱਸ਼ਟ ਹੋ ਗਈ ਕਿ ਗਿਆਨ ਕਰਕੇ ਸੰਬੰਧ ਜੁੜਦੇ ਨਹੀਂ ਹਨ। ਗਿਆਨ ਨੂੰ ਬਹੁਤ ਵੱਡੀ ਮਹਾਨਤਾ ਦੇਣ ਦੀ ਲੋੜ ਨਹੀਂ ਹੈ।

ਮੁਹੰਮਦ ਸਾਹਿਬ ਬਿਲਕੁਲ ਅਨਪੜ੍ਹ ਸਨ। ਖ਼ੁਦਾ ਨਾਲ ਸੰਬੰਧ ਜੋੜਨ ਵਿਚ ਸਫਲ ਹੋ ਗਏ। ਕੁਝ ਭਗਤ ਜੋ ਗੁਰੂ ਗ੍ਰੰਥ ਸਾਹਿਬ ਵਿਚ ਬੈਠੇ ਹਨ, ਕਿਉਂਕਿ ਉਹਨਾਂ ਦਿਨਾਂ ਵਿਚ ਬ੍ਰਾਹਮਣ ਸਨ ਤੇ ਬ੍ਰਾਹਮਣ ਸ਼ੂਦਰਾਂ ਨੂੰ ਨਹੀਂ ਬੁਲਾਉਂਦੇ ਸਨ, ਉਹਨਾਂ ਨੂੰ ਨੇੜੇ ਵੀ ਨਹੀਂ ਆਉਣ ਦਿੰਦੇ ਸਨ। ਵਿਦਿਆਲਿਆਂ ਦੇ ਦਰਵਾਜ਼ੇ ਤੇ ਧਾਰਮਿਕ ਮੰਦਿਰਾਂ ਦੇ ਦਰਵਾਜ਼ੇ ਸ਼ੂਦਰਾਂ ਲਈ ਬੰਦ ਸਨ। ਕਬੀਰ ਆਪ ਵੀ ਕਹਿੰਦੇ ਹਨ :-

*ਬਿਦਿਆ ਨ ਪਰਉ ਬਾਦੁ ਨਹੀ ਜਾਨਉ॥*
*ਹਰਿ ਗੁਨ ਕਥਤ ਸੁਨਤ ਬਉਰਾਨੋ॥*

(ਅੰਗ ੮੫੫)

ਮੈਂ ਵਿੱਦਿਆ ਨਹੀਂ ਪੜ੍ਹਨਾ ਚਾਹੁੰਦਾ, ਲੋੜ ਵੀ ਨਹੀਂ ਮੈਨੂੰ। ਹਰੀ ਦੇ ਗੁਣ ਗਾਉਂਦਿਆਂ ਗਾਉਂਦਿਆਂ ਅਜਿਹਾ ਰੱਸ ਆਇਆ ਕਿ ਮੈਂ ਤਾਂ ਇਸੇ ਵਿਚ ਹੀ ਮਸਤ ਹੋ ਗਿਆ।

ਜਿੰਨਾ ਮਨੁੱਖ ਸਿਆਣਾ ਹੁੰਦਾ ਜਾ ਰਿਹਾ ਹੈ, ਉੱਨਾ ਰੱਬੀ ਸਰੂਰ ਤੋਂ ਵਾਂਝਾ ਹੁੰਦਾ ਜਾ ਰਿਹਾ ਹੈ। ਮੈਂ ਗਿਆਨ ਦੀ ਨਿੰਦਾ ਨਹੀਂ ਕਰ ਰਿਹਾ। ਇਹ ਯੁੱਗ ਬੜਾ ਗਿਆਨੀ ਯੁੱਗ ਹੈ। ਇਸ ਤਰ੍ਹਾਂ ਦਾ ਗਿਆਨ ਪਹਿਲਾਂ ਨਹੀਂ ਸੀ। ਪਰ ਜਿੰਨਾ ਸੰਸਾਰ ਦਾ ਗਿਆਨੀ ਹੋਇਆ ਹੈ, ਉੱਨਾ ਹੀ ਨਿਰੰਕਾਰ ਦਾ ਅਗਿਆਨੀ ਹੋਇਆ ਹੈ। ਬੜੇ ਬੜੇ ਗਿਆਨੀਆਂ ਨੂੰ ਕਹਿ ਦੇਣਾ ਕਿ ਧਾਰਮਿਕ ਤੱਲ 'ਤੇ ਮਹਾ ਅਗਿਆਨੀ ਹੈ। ਅਜਿਹਾ ਮੈਂ ਇਕ ਪੰਗਤੀ ਦੇ ਆਧਾਰ 'ਤੇ ਕਹਿ ਰਿਹਾ ਹਾਂ-

*ਪੜਿਆ ਮੂਰਖੁ ਆਖੀਐ*



ਇਹਨਾਂ ਮੂਰਖਾਂ ਦੀ ਗਿਣਤੀ ਸਾਰੀ ਦੁਨੀਆਂ ਵਿਚ ਵੱਧ ਗਈ ਹੈ। ਕਿਉਂ ?

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥*

(ਅੰਗ ੧੪੦)

ਇਕ ਅਨਪੜ੍ਹ ਮਨੁੱਖ ਦੇ ਵਿਚ ਇੰਨਾ ਹੰਕਾਰ ਨਹੀਂ ਹੁੰਦਾ ਤੇ ਵਿਚਾਰਾ ਹੰਕਾਰ ਕਰੇ ਵੀ ਕਿਸ ਗੱਲ ਦਾ, ਕੁਝ ਜਾਣਦਾ ਹੀ ਨਹੀਂ। ਇਕ ਪੜ੍ਹੇ ਲਿਖੇ ਮਨੁੱਖ ਦਾ ਹੰਕਾਰ ਵੱਧ ਗਿਆ ਹੈ। ਇਕ ਪੜ੍ਹੇ ਲਿਖੇ ਮਨੁੱਖ ਦਾ ਲੋਭ ਵੱਧ ਗਿਆ ਹੈ। ਇਕ ਪੜ੍ਹੇ ਲਿਖੇ ਮਨੁੱਖ ਦੀ ਵਾਸ਼ਨਾ ਵੱਧ ਗਈ ਹੈ। ਕੋਈ ਅਨਪੜ੍ਹ ਮਨੁੱਖ ਇੰਨਾ ਬਲਾਤਕਾਰੀ ਦੁਰਾਚਾਰੀ ਨਹੀਂ ਹੈ ਜਿੰਨਾ ਪੜ੍ਹਿਆ ਲਿਖਿਆ ਹੈ। ਕੋਈ ਅਨਪੜ੍ਹ ਮਨੁੱਖ ਇੰਨੇ ਬੇਈਮਾਨ ਤੇ ਚੋਰ ਨਹੀਂ ਹਨ ਜਿੰਨੇ ਪੜ੍ਹੇ ਲਿਖੇ ਹਨ। ਕੋਈ ਅਨਪੜ੍ਹ ਮਨੁੱਖ ਇੰਨਾ ਹੰਕਾਰੀ ਨਹੀਂ ਹੈ, ਜਿੰਨਾ ਪੜ੍ਹਿਆ ਲਿਖਿਆ ਹੈ। ਪੜ੍ਹਿਆ ਲਿਖਿਆ ਜੇਕਰ ਹੰਕਾਰੀ ਹੈ ਤਾਂ ਸੰਸਾਰ ਲਈ ਖ਼ਤਰਨਾਕ ਵੀ ਬਹੁਤ ਹੋਵੇਗਾ।

ਅੱਜ ਜਿੰਨਾ ਖ਼ਤਰਾ ਮਨੁੱਖ ਨੂੰ ਮਨੁੱਖ ਤੋਂ ਵੱਧ ਗਿਆ ਹੈ, ਇਹ ਪਹਿਲਾਂ ਨਹੀਂ ਸੀ। ਅਨਪੜ੍ਹ ਮਨੁੱਖ ਛੋਟੇ ਛੋਟੇ ਪਾਪ ਕਰ ਸਕਦਾ ਹੈ, ਵੱਡੇ ਨਹੀਂ। ਵੱਡੇ ਲਈ ਵੱਡੀ ਪਲੈਨਿੰਗ ਕਰਨੀ ਪੈਂਦੀ ਹੈ। ਵੱਡੀ ਪਲੈਨਿੰਗ ਲਈ ਵੱਡੀ ਜਾਣਕਾਰੀ ਚਾਹੀਦੀ ਹੈ। ਇਹ ਇਸਦੇ ਕੋਲ ਨਹੀਂ ਹੈ। ਚਾਰ-ਪੰਜ ਸਾਲ ਪਹਿਲਾਂ ਇੰਗਲੈਂਡ ਦਾ ਜਹਾਜ਼ ਹਾਈਜੈਕ ਹੋਇਆ। ਇਹਨਾਂ ਵਿਚ ਪੰਜ ਗਰੈਜੂਏਟ ਸਨ, ਜਿਨ੍ਹਾਂ ਨੇ ਹਾਈਜੈਕ ਕੀਤਾ। ਅਨਪੜ੍ਹ ਮਨੁੱਖ ਇਸ ਤਰ੍ਹਾਂ ਦੀ ਪਲੈਨਿੰਗ ਨਹੀਂ ਕਰ ਸਕਦਾ। ਦੋ ਸਾਲ ਪਹਿਲਾਂ ਸਾਰੀ ਦੁਨੀਆਂ ਵਿਚ ਸਭ ਤੋਂ ਉੱਚੀਆਂ ਦੋ ਬਿਲਡਿੰਗਾਂ ਅਮਰੀਕਾ ਦੀਆਂ ਦੋ ਪਾਇਲਟ ਬੰਦਿਆਂ ਨੇ ਡਿੱਗਾ ਦਿੱਤੀਆਂ। ਪੰਜ ਹਜ਼ਾਰ ਮਨੁੱਖ ਇਕ ਮਿੰਟ ਵਿਚ ਮਰ ਗਏ। ਕੀ ਅਨਪੜ੍ਹ ਮਨੁੱਖ ਜਹਾਜ਼ ਚਲਾ ਸਕਦਾ ਹੈ ? ਅਨਪੜ੍ਹ ਮਨੁੱਖ ਨਿਸ਼ਾਨਾ ਬੰਨ੍ਹ ਕੇ ਅਜਿਹੀਆਂ ਬਿਲਡਿੰਗਾਂ ਡੇਗ ਸਕਦਾ ਹੈ ? ਜਿੰਨਾ ਗਿਆਨ ਵੱਧ ਗਿਆ ਹੈ, ਮਨੁੱਖ ਉੱਨਾ ਖ਼ਤਰਨਾਕ ਹੋ ਗਿਆ ਹੈ। ਜਿੰਨਾ ਗਿਆਨ ਵੱਧ ਗਿਆ ਹੈ, ਮਨੁੱਖ ਦਾ ਮਨੁੱਖ ਨਾਲ ਸੰਬੰਧ ਟੁੱਟ ਗਿਆ ਹੈ। ਇਸ ਲਈ ਫੋਕੇ ਗਿਆਨ ਨੂੰ ਗੁਰੂ ਨਾਨਕ ਨੇ ਅਹਿਮੀਅਤ ਨਹੀਂ ਦਿੱਤੀ।

*ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥*
*ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥*
*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥*

(ਆਸਾ ਦੀ ਵਾਰ)

ਇਹ ਸਾਰਾ ਗਿਆਨ ਹੰਕਾਰ ਦਾ ਗਿਆਨ ਹੈ, ਇਹ ਤਾਂ ਝੱਟ ਮਾਰਨਾ ਹੈ, ਹੋਰ ਕੁਝ ਵੀ ਨਹੀਂ। ਨਾ ਭਰਾ ਨਾਲ ਸੰਬੰਧ ਜੋੜਨਾ ਆਇਆ, ਨਾ ਪਤਨੀ ਨਾਲ। ਮੈਂ ਅਰਜ਼ ਕਰਾਂ, ਸੰਸਾਰ ਵਿਚ ਬੜੇ ਪੰਥ ਹਨ ਪਰ ਪ੍ਰਮਾਤਮਾ ਤੱਕ ਪਹੁੰਚਣ ਦਾ ਇਕੋ ਰਸਤਾ ਹੈ ਪ੍ਰੇਮ-ਪੰਥ। ਮਹਾਰਾਜ ਕਹਿੰਦੇ ਹਨ ਕਿ ਬਹੁਤ ਸਾਰੇ ਪੰਥਾਂ ਦਾ ਇਸਨੂੰ ਪਤਾ ਹੈ, ਪਰ ਪ੍ਰੇਮ-ਪੰਥ ਦਾ ਇਸ

ਨੂੰ ਪਤਾ ਹੀ ਕੋਈ ਨਹੀਂ।

*ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥*
*ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ॥*

(ਅੰਗ ੧੪੨੬)

ਉਹ ਜਿਹੜੇ ਬਾਕੀ ਪੰਥ ਹਨ, ਪ੍ਰੇਮ ਨਾ ਜਾਣਨ ਵਾਲੇ ਉਸ ਮਾਰਗ 'ਤੇ ਚਲਦੇ ਹੀ ਹਨ।

*ਮੰਨੈ ਮਗੁ ਨ ਚਲੈ ਪੰਥੁ॥*

ਜੋ ਪ੍ਰੇਮ ਨੂੰ, ਪ੍ਰਭੂ ਨੂੰ ਮੰਨ ਲੈਂਦੇ ਹਨ, ਉਹਨਾਂ ਪੰਥਾਂ 'ਤੇ ਨਹੀਂ ਚੱਲਦੇ।

*ਮੰਨੈ ਧਰਮ ਸੇਤੀ ਸਨਬੰਧੁ॥*

(ਜਪੁਜੀ ਸਾਹਿਬ)

ਧਰਮ ਕੀ ਹੈ ? ਪ੍ਰੇਮ, ਪਿਆਰ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ-

*ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥*

(ਜਾਪੁ ਸਾਹਿਬ)

ਹੇ ਪ੍ਰਮਾਤਮਾ ! ਤੂੰ ਜ਼ੱਰੇ-ਜ਼ੱਰੇ ਵਿਚ ਹਰ ਜੀਅ ਵਿਚ ਵਿਆਪਕ ਹੈਂ ਪਿਆਰ ਰੂਪ ਹੋ ਕੇ। ਜੇਕਰ ਤੇਰੇ ਅੰਦਰ ਪਿਆਰ ਨਾ ਹੋਵੇ ਤਾਂ ਤੂੰ ਕੀੜੀ ਨਾਲ ਸੰਬੰਧ ਨਹੀਂ ਜੋੜ ਸਕਦਾ। ਜੇਕਰ ਤੇਰੇ ਅੰਦਰ ਪਿਆਰ ਨਾ ਹੋਵੇ ਤਾਂ ਤੂੰ ਹਾਥੀ ਨਾਲ ਸੰਬੰਧ ਨਹੀਂ ਜੋੜ ਸਕਦਾ। ਜੇਕਰ ਤੇਰੇ ਅੰਦਰ ਪਿਆਰ ਨਾ ਹੋਵੇ ਤਾਂ ਤੂੰ ਬਨਸਪਤੀ ਨਾਲ ਵੀ ਸੰਬੰਧ ਨਹੀਂ ਜੋੜ ਸਕਦਾ। ਫ਼ਜ਼ੂਲ ਦੇ ਪੰਥਾਂ 'ਤੇ ਗੁਰਮੁਖ ਨਹੀਂ ਚੱਲਦਾ।

*ਮੰਨੈ ਮਗੁ ਨ ਚਲੈ ਪੰਥੁ॥*

ਉਹ ਰਸਤੇ ਜਾਦੂ ਟੋਣਿਆਂ ਵਰਗੇ, ਉਹ ਰਸਤੇ ਦੇਵੀ-ਦੇਵਤਿਆਂ ਵਾਲੇ, ਉਹ ਰਸਤੇ ਤਰ੍ਹਾਂ ਤਰ੍ਹਾਂ ਦੇ ਵਰਤ ਮਸਾਣਾਂ ਦੇ ਵੱਲ ਜਿਹੜੇ ਜਾਂਦੇ ਹਨ, ਉਹ ਰਸਤੇ ਜੋ ਵਹਿਮਾਂ-ਭਰਮਾਂ ਨਾਲ ਜੋੜਦੇ ਹਨ, ਇਹਨਾਂ ਰਸਤਿਆਂ 'ਤੇ ਗੁਰਮੁਖ ਨਹੀਂ ਚੱਲਦਾ। ਜੇਕਰ ਚੱਲ ਰਿਹਾ ਹੈ ਤਾਂ ਗੁਰਮੁਖ ਨਹੀਂ ਹੋਵੇਗਾ। ਗੁਰਮੁਖ ਨਿਤਨੇਮ ਦੇ ਰਸਤੇ 'ਤੇ ਚੱਲਦਾ ਹੈ। ਨਿਤਨੇਮ ਬੋਲ ਕੇ ਕਰਨਾ ਪੈਂਦਾ ਹੈ। ਧਿਆਨ ਨਾਲ ਸੁਣਨਾ ਪੈਂਦਾ ਹੈ। ਬੋਲਣ ਲੱਗਿਆਂ ਧਿਆਨ ਦੂਜੇ 'ਤੇ ਜਾਂਦਾ ਹੈ। ਸੁਣਨ ਲੱਗਿਆਂ ਧਿਆਨ ਆਪਣੇ 'ਤੇ ਆਏਗਾ। ਆਪਣੇ ਨੇੜੇ ਧਿਆਨ ਨਹੀਂ ਹੈ ਤਾਂ ਦੂਜੇ ਨੂੰ ਸੁਣ ਨਹੀਂ ਸਕੋਗੇ। ਦੂਜੇ 'ਤੇ ਧਿਆਨ ਨਹੀਂ ਹੈ ਤਾਂ ਦੂਜੇ ਨੂੰ ਸੁਣਾ ਨਹੀਂ ਸਕੋਗੇ। ਸੁਣਾਉਣ ਦੀ ਰੁਚੀ ਇੰਨੀ ਪ੍ਰਬਲ ਹੋ ਗਈ ਹੈ। ਗੁਰਦੁਆਰੇ ਸਿਰਫ਼ ਗੁਰੂ ਨੂੰ ਸੁਣਨ ਲਈ ਆਉ। ਕੀਰਤਨ ਗੁਰੂ ਦਾ ਹੈ। ਕਥਾ ਗੁਰੂ ਦੀ ਹੈ, ਗੁਰੂ ਨੂੰ ਸੁਣੋ। ਬਾਣੀ ਗੁਰੂ ਦੀ ਹੈ ਤਾਂ ਜਿਸ ਦੀ ਬਾਣੀ ਹੈ ਫਿਰ ਉਸਨੂੰ ਸੁਣਨਾ ਹੈ। ਚਾਰ ਪਉੜੀਆਂ ਗੁਰੂ ਨਾਨਕ ਨੇ ਸੁਣਨ ਦੀ ਮਹਾਨਤਾ ਲਈ ਦੱਸੀਆਂ ਹਨ।



ਭੋਜਨ ਦੀ ਬੁਰਕੀ ਜਦੋਂ ਤਨ ਦੇ ਅੰਦਰ ਜਾਂਦੀ ਹੈ ਤਾਂ ਭੁੱਖ ਬਾਹਰ ਨਿਕਲਦੀ ਹੈ। ਗੁਰੂ ਦਾ ਸ਼ਬਦ ਜਦੋਂ ਮਨ ਵਿਚ ਜਾਂਦਾ ਹੈ ਤਾਂ ਦੁੱਖ ਬਾਹਰ ਨਿਕਲਦਾ ਹੈ, ਪਾਪ ਬਾਹਰ ਨਿਕਲਦੇ ਹਨ।

*ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁਜੀ ਸਾਹਿਬ)

ਜੇਕਰ ਕੋਈ ਮਨੁੱਖ ਆਖੇ, ਮਨ ਦੁੱਖੀ ਹੈ, ਬੇਚੈਨ ਹੈ ਤਾਂ ਫਿਰ ਮੈਨੂੰ ਕਹਿਣ ਦੇਣਾ ਕਿ ਇਹ ਸ੍ਰੋਤਾ ਨਹੀਂ ਹੈ। ਸੁਣਨ ਲਈ ਬੜੀ ਵੱਡੀ ਸਮਝ ਚਾਹੀਦੀ ਹੈ। ਬੜੀ ਵੱਡੀ ਅਕਲ ਚਾਹੀਦੀ ਹੈ। ਸੁਣਾਉਣ ਲਈ ਤਾਂ ਮੂਰਖ ਵੀ ਸਾਰਾ ਸਾਰਾ ਦਿਨ ਬੋਲਦੇ ਹਨ। ਗੁਰੂ ਨੂੰ ਸੁਣਨ ਲਈ ਗੁਰੂ ਦੇ ਬੋਲ ਹਨ। ਜਿੰਨਾ ਉੱਚਾ ਪ੍ਰਮਾਤਮਾ ਹੈ, ਇਹ ਬੋਲ ਉੱਨੇ ਉੱਚੇ ਹਨ। ਇਸਨੂੰ ਸੁਣਨ ਲਈ ਫਿਰ ਸਮਝ ਵੀ ਉੱਚੀ ਚਾਹੀਦੀ ਹੈ। ਸਾਰੀ ਸਾਧਨਾ ਧਰਮ ਦੀ ਇਸ ਲਈ ਹੈ ਕਿ ਸੁਣ ਸਕੀਏ। ਇਸ ਦਾ ਪਹਿਲਾਂ ਨਿਤਨੇਮ ਦੇ ਰੂਪ ਵਿਚ ਘਰ ਵਿਚ ਪਹਿਲਾ ਤਜਰਬਾ ਕਰਨਾ ਹੁੰਦਾ ਹੈ। ਜਪੁ ਜੀ ਦੀਆਂ ਪੰਗਤੀਆਂ ਜ਼ਬਾਨ ਉਚਾਰਨ ਕਰੇ ਤੇ ਮੇਰਾ ਮਨ ਸੁਣੇ। ਘਰ ਵਿਚ ਇਹ ਕੋਸ਼ਿਸ਼ ਕਰਨੀ ਹੈ ਕਿ ਜ਼ਬਾਨ ਜੋ ਪਾਠ ਉਚਾਰਨ ਕਰ ਰਹੀ ਹੈ, ਇਸਨੂੰ ਸੁਣੀਏ ਤਾਂਕਿ ਆਪਣੇ ਨੇੜੇ ਆਈਏ। ਇਹ ਗੁਰਦੁਆਰੇ ਆ ਕੇ ਚੁੱਪ ਰਹਿਣਾ, ਸੁਣਨਾ ਹੀ ਸੁਣਨਾ। ਕੀਤਾ ਕੀ ਜਾਏ ? ਜਿਨ੍ਹਾਂ ਮਨੁੱਖਾਂ ਨੂੰ ਬੋਲਣ ਦੀ ਆਦਤ ਬਣ ਗਈ ਹੈ, ਇੱਥੇ ਵੀ ਬੋਲਣਾ ਹੀ ਚਾਹੁੰਦੇ ਹਨ, ਸੁਣਨਾ ਨਹੀਂ ਚਾਹੁੰਦੇ। ਸੁਣਨ ਨੂੰ ਜੀਅ ਕਿਉਂ ਨਹੀਂ ਕਰਦਾ ? ਪਿਆਰ ਨਹੀਂ। ਜਿਸ ਨਾਲ ਪਿਆਰ ਹੋਵੇ ਸਾਰਾ ਦਿਨ ਕੋਈ ਉਸ ਦੀ ਗੱਲ ਸੁਣਾਵੇ, ਸੁਣਨ ਨੂੰ ਦਿਲ ਕਰਦਾ ਹੈ। ਉਸਦੀ ਸ਼ੋਭਾ ਸੁਣਦਿਆਂ ਮਨ ਹਰਾ-ਭਰਾ ਹੋ ਜਾਂਦਾ ਹੈ। ਉਸਦੀ ਗੱਲ ਸੁਣਦਿਆਂ ਮਨ ਆਨੰਦ ਵਿਚ ਹੋ ਜਾਂਦਾ ਹੈ। ਵਿਅਰਥ ਦੇ ਕਰਮ-ਕਾਂਡ ਵਿਚ ਪਿਆ ਹੈ।

ਕਰਮ-ਕਾਂਡ ਕਿਸਨੂੰ ਕਹਿੰਦੇ ਹਨ ? ਹਰ ਉਹ ਕਰਮ ਫ਼ਜ਼ੂਲ ਦਾ ਕਰਮ-ਕਾਂਡ ਹੈ, ਜਿਸ ਦੇ ਵਿਚ ਮਨ ਨਹੀਂ ਹੈ। ਮੈਂ ਪਾਠ ਕਰ ਰਿਹਾ ਹਾਂ, ਮੇਰਾ ਮਨ ਨਹੀਂ, ਕਰਮ-ਕਾਂਡ ਹੈ। ਮੈਂ ਸੇਵਾ ਕਰ ਰਿਹਾ ਹਾਂ, ਉਸ ਦੇ ਵਿਚ ਮੇਰਾ ਮਨ ਨਹੀਂ, ਕਰਮ-ਕਾਂਡ ਹੈ। ਇਹ ਚਾਹੇ ਕਰੋੜਾਂ ਜਨਮ ਵੀ ਮੈਂ ਕਰਦਾ ਰਹਾਂ, ਕੁਝ ਵੀ ਨਹੀਂ ਹੋਵੇਗਾ। ਪਿਆਰ ਵੱਸ ਹੋ ਕੇ ਇਕ ਸੈਕਿੰਡ ਵੀ ਮੈਂ ਬੋਲਾਂ ਤੇ ਸੁਣਾਂ, ਜ਼ਿੰਦਗੀ ਬਦਲ ਕੇ ਰੱਖ ਦੇਵੇਗਾ। ਜੀਵਨ ਨੂੰ ਆਨੰਦਮਈ ਬਣਾ ਦੇਵੇਗਾ, ਪ੍ਰਭੂ ਨਾਲ ਜੋੜ ਦੇਵੇਗਾ। ਬੜੇ ਬੜੇ ਕੀਰਤਨੀਆਂ ਨੂੰ ਮੈਂ ਦੇਖਦਾ ਹਾਂ, ਕੁਝ ਵੀ ਨਹੀਂ ਹਨ। ਬੜੇ ਬੜੇ ਸੰਤ, ਮਹੰਤ, ਪ੍ਰਚਾਰਕ ਤੇ ਸਤਿਸੰਗੀ ਮੈਂ ਦੇਖਦਾ ਹਾਂ, ਕੁਝ ਵੀ ਨਹੀਂ ਹਨ। ਇਹ ਸ੍ਰੋਤੇ ਤਾਂ ਹੈ ਹੀ ਨਹੀਂ। ਕਈ ਵਾਰੀ ਦੇਖਕੇ ਹੈਰਾਨੀ ਹੁੰਦੀ ਹੈ ਕਿ ਬੋਲਣ ਲਈ ਟਾਈਮ ਨਹੀਂ ਮਿਲਿਆ, ਲੜਨ ਵੀ ਲੱਗ ਪੈਣਗੇ।

*ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥*

(ਅੰਗ ੧੩੬੬)

ਜਿੰਨਾ ਲੁੱਟਣਾ ਹੈ, ਲੁੱਟ ਲੈ। ਹੁਣ ਕੌਣ ਲੁੱਟੇ ? ਕਾਰਨ ? ਮਨ ਮੰਨੇ, ਮਨ ਪ੍ਰਭਾਵਿਤ

ਹੋਵੇ ਤੇ ਮਨ ਦੇ ਵਿਚ ਪਿਆਰ ਹੋਵੇ ਤਾਂ ਇਹ ਲੁਟੇਰਾ ਬਣੇ। ਹਰ ਪਾਸੇ ਤੂੰ ਕਿਤੇ ਵੀ ਲੁੱਟ ਸਕਦਾ ਹੈਂ। ਸਤਿਸੰਗ ਚੱਲ ਰਿਹਾ ਹੈ, ਕਥਾ-ਕੀਰਤਨ ਚੱਲ ਰਿਹਾ ਹੈ, ਪਾਠ ਚੱਲ ਰਹੇ ਹਨ, ਤੂੰ ਸੁੱਤਾ ਤਾਂ ਬਣ।

*ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ॥*

(ਅੰਗ ੧੩੬੬)

ਮੱਥਾ ਟੇਕਿਆ ਹੈ ਤੇ ਭੱਜ ਕੇ ਚਲੇ ਗਏ। ਜਲਦੀ ਜਲਦੀ ਨਮਾਜ਼ ਪੜ੍ਹੀ ਹੈ ਬੱਧਾ-ਚੱਟੀ ਵਿਚ ਤੇ ਗਏ। ਆਏ ਗੁਰਦੁਆਰੇ, ਮੱਥਾ ਟੇਕਿਆ, ਇੱਧਰ ਉੱਧਰ ਸਿਰ ਹਿਲਾਇਆ ਤੇ ਚਲੇ ਗਏ। ਅਜੇ ਇਹ ਉਸ ਪੰਥ 'ਤੇ ਨਹੀਂ ਆਏ, ਉਸ ਰਸਤੇ 'ਤੇ ਨਹੀਂ ਆਏ, ਜਿਸਨੂੰ ਪ੍ਰੇਮ-ਪੰਥ ਕਹਿੰਦੇ ਹਨ।

ਪ੍ਰਮਾਤਮਾ ਦਾ ਜੋ ਪੰਥ ਹੈ, ਮਾਰਗ ਹੈ, ਜੋ ਇਸ ਰਸਤੇ 'ਤੇ ਚੱਲਦਾ ਹੈ, ਉਹ ਪੰਥੀ ਹੈ ਤੇ ਜਿਸ 'ਤੇ ਚੱਲਦਾ ਹੈ, ਉਹ ਪੰਥ ਹੈ। ਉਸ ਪੰਥ ਦਾ ਨਾਮ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੱਸਦੇ ਹਨ ਪ੍ਰੇਮ, ਪਰ ਮਹਾਰਾਜ ਨਾਲ ਅਜਿਹਾ ਕਹਿੰਦੇ ਹਨ-

*ਪੰਥਾ ਪ੍ਰੇਮ ਨ ਜਾਣਈ*

(ਅੰਗ ੧੪੨੬)

ਮਨੁੱਖ ਪ੍ਰੇਮ ਦਾ ਪੰਥ ਨਹੀਂ ਜਾਣਦਾ, ਬਾਕੀ ਬਹੁਤ ਕੁਝ ਜਾਣਦਾ ਹੈ। ਇਸ ਤਰੀਕੇ ਨਾਲ ਅੱਠ ਵੱਡੇ ਪੰਥ ਹਨ। ਚਾਰ ਮਿਡਲਿਸਟ ਵਿਚ ਮੱਧ ਪੂਰਬ ਵਿਚ ਤੇ ਚਾਰ ਭਾਰਤ ਵਿਚ। ਮੱਧ ਪੂਰਬ ਵਿਚ ਜੋ ਚਾਰ ਵੱਡੇ ਪੰਥ ਹਨ, ਉਹਨਾਂ ਵਿਚ ਪੁਰਾਣਾ ਪੰਥ ਹੈ ਯਹੂਦੀ। ਹਜ਼ਰਤ ਮੂਸਾ ਤੋਂ ਸ਼ੁਰੂ ਹੁੰਦਾ ਹੈ। ਉਸ ਤੋਂ ਬਾਅਦ ਈਸਾਈ ਪੰਥ ਇਹ ਹਜ਼ਰਤ ਈਸਾ ਤੋਂ ਸ਼ੁਰੂ ਹੋਇਆ। ਫਿਰ ਪਾਰਸੀ ਆਏ। ਫਿਰ ਨਵਾਂ ਧਰਮ ਮੰਨਦੇ ਹਨ ਇਸਲਾਮ। ਇਹ ਮੁਹੰਮਦ ਸਾਹਿਬ ਦੇ ਨਾਲ ਸ਼ੁਰੂ ਹੋਇਆ।

ਭਾਰਤ ਦੇ ਵਿਚ ਵੀ ਚਾਰ ਵੱਡੇ ਪੰਥ ਹਨ। ਇਥੇ ਵੀ ਪੁਰਾਣਾ ਪੰਥ ਸਨਾਤਨ ਪੰਥ ਹੈ। ਇਸ ਨੂੰ ਵੈਦਿਕ ਧਰਮ ਵੀ ਕਹਿੰਦੇ ਹਨ। ਫਿਰ ਇਕ ਅੰਦਾਜ਼ੇ ਦੇ ਮੁਤਾਬਿਕ ਸਨਾਤਨ ਮੱਤ ਤੋਂ ਬਾਅਦ ਢਾਈ ਹਜ਼ਾਰ ਸਾਲ ਬਾਅਦ ਜਿਸ ਪੰਥ ਨੇ ਜਨਮ ਲਿਆ, ਉਸ ਨੂੰ ਪੂਰਵ ਧਰਮ ਕਹਿੰਦੇ ਹਨ ਜੋ ਮਹਾਤਮਾ ਬੁੱਧ ਦੇ ਨਾਲ ਸ਼ੁਰੂ ਹੋਇਆ। ਉਸੇ ਸਮੇਂ ਸੁਆਮੀ ਮਹਾਂਵੀਰ ਤੋਂ ਜੈਨ ਪੰਥ ਸ਼ੁਰੂ ਹੋਇਆ। ਫਿਰ ਉਸ ਤੋਂ ਬਾਅਦ ਲਗਪਗ ਦੋ ਹਜ਼ਾਰ ਸਾਲ ਬਾਅਦ ਸਿੱਖ ਪੰਥ ਦਾ ਜਨਮ ਹੋਇਆ, ਜਿਸ ਦੀ ਬੁਨਿਆਦ ਰੱਖੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ।

ਵਾਸਤਵਿਕ ਜੋ ਪੰਥ ਹੈ, ਉਸ ਨੂੰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ, ਪ੍ਰੇਮ। ਅੰਦਰ ਪ੍ਰੇਮ ਹੈ ਤਾਂ ਯਹੂਦੀ ਵੀ ਪਹੁੰਚ ਜਾਏਗਾ ਨਹੀਂ ਤਾਂ ਨਹੀਂ ਪਹੁੰਚੇਗਾ। ਅੰਦਰ ਪ੍ਰੇਮ ਹੈ ਤਾਂ ਈਸਾਈ ਵੀ ਪਹੁੰਚ ਜਾਏਗਾ। ਨਿਰਾ ਈਸਾਈ ਹੋਣ ਦੇ ਨਾਲ ਨਹੀਂ ਪਹੁੰਚੇਗਾ। ਅੰਦਰ



ਪ੍ਰੇਮ ਹੈ ਤਾਂ ਪਾਰਸੀ, ਮੁਸਲਮਾਨ ਵੀ ਪਹੁੰਚ ਜਾਏਗਾ। ਨਿਰਾ ਮੁਸਲਮਾਨ ਹੋਣ ਨਾਲ ਨਹੀਂ ਪਹੁੰਚੇਗਾ। ਪ੍ਰੇਮ ਦੀ ਸਾਧਨਾ ਦਾ ਤਰੀਕਾ ਹੋ ਸਕਦਾ ਹੈ ਇਸਲਾਮ, ਯਹੂਦੀ। ਪਹੁੰਚਾਏਗਾ ਪ੍ਰੇਮ ਹੀ। ਸਿਰਫ਼ ਸਿੱਖ ਹੋਣ ਨਾਲ ਕੋਈ ਵੀ ਨਹੀਂ ਪਹੁੰਚਦਾ। ਇਸ ਲਈ ਸਾਹਿਬ ਕਹਿੰਦੇ ਹਨ ਕਿ ਮੂਲ ਰੂਪ ਵਿਚ ਜਿਹੜਾ ਪੰਥ ਹੈ, ਉਹ ਤਾਂ ਪ੍ਰੇਮ ਹੀ ਹੈ। ਇਸਦਾ ਮਨੁੱਖ ਨੂੰ ਬੋਧ ਨਹੀਂ ਹੈ।

*ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥*
*ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ॥*

(ਅੰਗ ੧੪੨੬)

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਮੰਨੈ ਮਗੁ ਨ ਚਲੈ ਪੰਥੁ॥*

(ਜਪੁ ਜੀ ਸਾਹਿਬ)

ਪ੍ਰੇਮ ਤੋਂ ਹੀਣਾ ਜਿਹੜਾ ਮਨੁੱਖ ਹੈ, ਉਹ ਪੰਥ ਨੂੰ ਨਹੀਂ ਮੰਨਦਾ ਤੇ ਨਾ ਉਸ ਉੱਪਰ ਚੱਲਦਾ ਹੈ। ਮੂਲ ਰੂਪ ਵਿਚ ਪ੍ਰੇਮ ਹੀ ਸਿਰਮੌਰ ਹੈ। ਕਲਗੀਧਰ ਪਾਤਿਸ਼ਾਹ ਨੇ ਸਾਫ਼ ਕਹਿ ਦਿੱਤਾ ਸੀ-

*ਸਾਚੁ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

(ਤ੍ਵਪ੍ਰਸਾਦਿ ਸ੍ਵਯੇ)

ਮਨੁੱਖ ਦਾ ਮਨ ਜਿਸਨੂੰ ਮੰਨਦਾ ਹੈ, ਫਿਰ ਮਨ ਉਸੇ ਨੂੰ ਯਾਦ ਕਰਦਾ ਹੈ। ਜਿਸਨੂੰ ਮੰਨਦਾ ਨਹੀਂ, ਉਸਨੂੰ ਯਾਦ ਕਰਨਾ ਔਖਾ ਹੈ। ਜਿਸਨੂੰ ਮੰਨਦਾ ਹੈ, ਉਹ ਉਸਦੀ ਮੰਨਦਾ ਹੈ ਤੇ ਉਸੇ ਨੂੰ ਯਾਦ ਕਰਦਾ ਹੈ। ਉਸਦੀ ਯਾਦ ਹੀ ਇਕ ਦਿਨ ਪ੍ਰੇਮ ਬਣ ਜਾਂਦੀ ਹੈ। ਜਿਸਨੂੰ ਮੰਨਦਾ ਨਹੀਂ, ਉਸਦੀ ਯਾਦ ਨਹੀਂ ਚੱਲਦੀ ਤੇ ਜਿਸਦੀ ਯਾਦ ਨਹੀਂ ਚੱਲਦੀ, ਪ੍ਰੇਮ ਕਿੱਥੇ। ਇਸ ਲਈ ਪ੍ਰੇਮ ਦੀ ਪਹਿਲੀ ਯਾਤਰਾ ਇਹ ਹੈ ਕਿ ਮਨ ਪ੍ਰਭਾਵਿਤ ਹੋ ਗਿਆ ਹੈ, ਮਨ ਮੰਨਦਾ ਹੈ। ਸਾਡਾ ਕੀਤਾ ਹੋਇਆ ਸਤਿਸੰਗ ਉਸ ਦਿਨ ਸਫਲ ਹੈ, ਜਿਸ ਦਿਨ ਮਨ ਮੰਨਣ ਲੱਗ ਪਵੇਗਾ। ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਮਨ ਮੰਨਣ ਲੱਗ ਪਵੇ। ਜਿਸ ਤਰ੍ਹਾਂ ਮਨ ਨੇ ਪੁੱਤਰ ਨੂੰ ਪੁੱਤਰ ਕਰਕੇ ਮੰਨਿਆ ਹੈ, ਪਿਤਾ ਨੂੰ ਪਿਤਾ ਕਰਕੇ ਮੰਨਿਆ ਹੈ, ਪਤਨੀ ਨੂੰ ਪਤਨੀ ਕਰਕੇ ਮੰਨਿਆ ਹੈ, ਇਸ ਤਰ੍ਹਾਂ ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਜਦੋਂ ਕੋਈ ਮੰਨਦਾ ਹੈ ਤਾਂ ਫਿਰ ਉਸਦੀ ਯਾਦ ਵੀ ਚੱਲ ਪੈਂਦੀ ਹੈ। ਯਾਦ ਹੀ ਪ੍ਰੇਮ ਬਣ ਜਾਂਦੀ ਹੈ। ਬਾਰ ਬਾਰ ਦੀ ਯਾਦ ਇਕ ਅਜਿਹੀ ਅਵਸਥਾ ਪੈਦਾ ਕਰਦੀ ਹੈ ਜਿਸਨੂੰ ਪ੍ਰੇਮ ਆਖਿਆ ਗਿਆ ਹੈ।

ਕਹਿੰਦੇ ਹਨ, ਸਭ ਕੁਝ ਦੀ ਵਿਆਖਿਆ ਹੋ ਸਕਦੀ ਹੈ, ਸਿਰਫ਼ ਪ੍ਰੇਮ ਦੀ ਵਿਆਖਿਆ ਨਹੀਂ ਹੋ ਸਕਦੀ। ਇਸਨੂੰ ਅਕਥ ਕਥਾ ਕਰਕੇ ਗੁਰੂ ਨਾਨਕ ਨੇ ਕਹਿ ਦਿੱਤਾ, ਕਬੀਰ ਨੇ ਵੀ ਕਿਹਾ। ਬਾਕੀ ਸਾਰੀ ਵਿਚਾਰ ਸੁਣਾਈ ਜਾ ਸਕਦੀ ਹੈ ਕਿ ਦਇਆ ਕੀ ਹੁੰਦੀ ਹੈ, ਸੀਲ-

ਸੰਜਮ ਕੀ ਹੁੰਦਾ ਹੈ, ਸਬਰ-ਸੰਤੋਖ ਕੀ ਹੁੰਦਾ ਹੈ, ਸੂਰਵੀਰਤਾ ਕੀ ਹੁੰਦੀ ਹੈ, ਵਿਸ਼ਾਲਤਾ ਕੀ ਹੁੰਦੀ ਹੈ, ਪਰ ਪ੍ਰੇਮ ਦੀ ਵਿਆਖਿਆ ਨਹੀਂ ਹੋ ਸਕਦੀ। ਜਿਹੜਾ ਇਸ ਪ੍ਰੇਮ ਨੂੰ ਜਾਣ ਲੈਂਦਾ ਹੈ, ਬਸ ਉਹ ਜਾਣ ਲੈਂਦਾ ਹੈ, ਜਣਾ ਨਹੀਂ ਸਕਦਾ। ਜਾਣ ਲਿਆ ਹੈ, ਜਣਾ ਨਹੀਂ ਸਕਦਾ। ਪ੍ਰੇਮ ਨੂੰ ਜਾਣਨ ਵਾਲਾ ਜੇਕਰ ਜਣਾ ਸਕਦਾ ਤਾਂ ਮੇਰੇ ਖ਼ਿਆਲ ਵਿਚ ਇਕੋ ਅਵਤਾਰ ਕਾਫ਼ੀ ਸੀ। ਸਾਰੀ ਦੁਨੀਆਂ ਨੂੰ ਜਣਾ ਦਿੰਦਾ ਤੇ ਜਿਨ੍ਹਾਂ ਨੇ ਜਾਣ ਲਿਆ ਸੀ, ਉਹ ਅਗਲੀਆਂ ਪੀੜ੍ਹੀਆਂ ਨੂੰ ਜਣਾ ਦਿੰਦੇ। ਫਿਰ ਦੁਨੀਆਂ ਸਾਰੀ ਦੀ ਸਾਰੀ ਧਾਰਮਿਕ ਹੋਣੀ ਸੀ। ਜਾਣਨ ਵਾਲਾ ਜਣਾ ਨਹੀਂ ਸਕਦਾ ਤੇ ਜਦੋਂ ਜਣਾ ਨਹੀਂ ਸਕਦਾ ਫਿਰ ਉਸਦਾ ਜਾਣਨ ਦਾ ਲਾਭ ਕੀ ਹੈ ? ਉਸਨੂੰ ਸੁਇਮ ਨੂੰ ਤਾਂ ਲਾਭ ਹੈ ਜੇਕਰ ਉਹ ਕੁਝ ਇਸ਼ਾਰੇ ਕਰ ਸਕੇ। ਸਾਰੀਆਂ ਕਥਾ ਕਹਾਣੀਆਂ ਇਸ਼ਾਰੇ ਹੀ ਹਨ। ਸਾਰੇ ਮਹਾਂ-ਪੁਰਸ਼ਾਂ ਦੇ ਬੋਲ ਉਸ ਵੱਲ ਇਸ਼ਾਰੇ ਹੀ ਹਨ। ਮਹਾਰਾਜ ਕਹਿੰਦੇ ਹਨ -

*ਜੇ ਹਉ ਜਾਣਾ ਆਖਾ ਨਾਹੀ*

ਜਾਣ ਤਾਂ ਲਿਆ ਹੈ। ਜਿਸ ਨਾਲ ਪ੍ਰੇਮ ਹੈ, ਉਸਨੂੰ ਮੈਂ ਜਾਣ ਲਿਆ ਹੈ, ਅਤੇ ਇਹ ਸਚਾਈ ਹੈ ਕਿ ਜਿਨ੍ਹਾਂ ਨੇ ਜਾਣਿਆ ਹੈ ਉਹਨਾਂ ਨੇ ਇਹ ਕਹਿ ਦਿੱਤਾ, ਨਹੀਂ ਕਹਿ ਸਕਦੇ ਤੇ ਜਿਹੜੇ ਕਹਿਣ ਦਾ ਦਾਅਵਾ ਕਰਦੇ ਹਨ, ਯਕੀਨ ਜਾਣੋ, ਉਹ ਨਹੀਂ ਜਾਣਦੇ। ਸੰਸਾਰ ਵਿਚ ਬਹੁਤ ਵੱਡੀ ਦੁਬਿਧਾ, ਜਾਣਿਆ ਤਾਂ ਕੁਝ ਵੀ ਨਹੀਂ, ਜਣਾਨ ਦਾ ਯਤਨ ਹੈ।

*ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥*

(ਜਪੁ ਜੀ ਸਾਹਿਬ)

ਇਹ ਪ੍ਰੇਮ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ ਤੇ ਧਾਰਮਿਕ ਤੱਲ ਵਿਚ ਚਾਰ ਹਿੱਸਿਆਂ ਵਿਚ। ਜਿਸ ਸਮੇਂ ਕਿਸੇ ਦਾ ਹਿਰਦਾ ਪ੍ਰੇਮ ਨਾਲ ਭਰ ਜਾਂਦਾ ਹੈ, ਉਹ ਕੁਝ ਕਹਿ ਨਹੀਂ ਸਕਦਾ, ਇਹ ਇਕ ਹਕੀਕਤ ਹੈ। ਕਹੇਗਾ ਉਦੋਂ ਜਦੋਂ ਅੰਦਰ ਵੀਚਾਰ ਚੱਲਦੇ ਪਏ ਹੋਣਗੇ। ਸਿਖਰ ਦਾ ਪਿਆਰ ਮਨ ਨੂੰ ਨਿਰ-ਵੀਚਾਰ ਕਰ ਦਿੰਦਾ ਹੈ।

ਪਿਆਰ ਨੂੰ ਦੋ ਹਿੱਸਿਆਂ ਵਿਚ ਵਿਦਵਾਨਾਂ ਨੇ ਵੰਡਿਆ ਹੈ ਤੇ ਧਾਰਮਿਕ ਗਿਆਨੀਆਂ ਨੇ ਚਾਰ ਹਿੱਸਿਆਂ ਵਿਚ ਵੰਡਿਆ ਹੈ। ਇਹ ਜਿਹੜੇ ਦੋ ਭਾਗ ਹਨ, ਇਕ ਨੂੰ ਕਹਿੰਦੇ ਹਨ ਇਸ਼ਕ ਮਜ਼ਾਜੀ 'ਤੇ ਦੂਜੇ ਨੂੰ ਕਹਿੰਦੇ ਹਨ ਇਸ਼ਕ ਹਕੀਕੀ। ਚਾਹੇ ਇਸ਼ਕ ਮਜ਼ਾਜੀ ਹੈ, ਚਾਹੇ ਇਸ਼ਕ ਹਕੀਕੀ ਹੈ, ਬਿਆਨ ਨਹੀਂ ਹੋ ਸਕਦੇ। ਇਸ਼ਕ ਮਜ਼ਾਜੀ ਦਾ ਗ਼ਾਲਬ ਇੰਝ ਜ਼ਿਕਰ ਕਰਦਾ ਹੈ-

*ਮੁਹੱਬਤ ਕੇ ਲੀਏ ਕੁਝ ਖ਼ਾਸ ਦਿਲ ਮਖ਼ਸੂਸ ਹੋਤੇ ਹੈਂ।*
*ਯੇ ਵੋ ਨਗ਼ਮਾ ਹੈ ਜੋ ਹਰ ਸਾਜ਼ ਪੇ ਗਾਇਆ ਨਹੀਂ ਜਾਤਾ।*

ਇਹ ਸੰਗੀਤ ਹਰ ਸਾਜ਼ 'ਤੇ, ਇਹ ਗੀਤ ਹਰ ਸਾਜ਼ 'ਤੇ ਨਹੀਂ ਗਾਇਆ ਜਾ ਸਕਦਾ।



*ਮੁਹੱਬਤ ਅਸਲ ਮੇਂ ਮਖ਼ਸੂਸ ਵੋ ਰਾਜ਼ੇ ਹਕੀਕਤ ਹੈ*
*ਸਮਝ ਮੇਂ ਆ ਗਿਆ ਹੈ ਫਿਰ ਵੀ ਸਮਝਾਇਆ ਨਹੀਂ ਜਾਤਾ।*

ਇਸ਼ਕ ਮਜ਼ਾਜੀ ਵੀ ਕਹਿੰਦੇ ਹਨ ਕਿ ਨਹੀਂ ਕਹਿ ਸਕਦੇ। ਸਮਝ ਤਾਂ ਗਏ ਹਾਂ, ਪਰ ਸਮਝਾ ਨਹੀਂ ਸਕਦੇ। ਇਸ਼ਕ ਹਕੀਕੀ ਵਿਚ ਪਹੁੰਚੇ ਹੋਏ ਵੀ ਕਹਿੰਦੇ ਹਨ-

*ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥*

(ਜਪੁ ਜੀ ਸਾਹਿਬ)

ਪ੍ਰੇਮ ਵਿਚ ਭਿੱਜਿਆ ਹੋਇਆ ਹਿਰਦਾ ਕਥਾ ਨਹੀਂ ਕਰ ਸਕਦਾ, ਕੀਰਤਨ ਵੀ ਨਹੀਂ ਕਰ ਸਕਦਾ, ਪਾਠ ਵੀ ਨਹੀਂ ਕਰ ਸਕਦਾ। ਪ੍ਰੇਮ ਦੂਜੇ ਨੂੰ ਆਉਣ ਹੀ ਨਹੀਂ ਦਿੰਦਾ, ਪ੍ਰੇਮ ਇਕੱਲਾ ਹੀ ਹੈ। ਪ੍ਰੇਮ ਦੀ ਹਾਲਤ ਵਿਚ ਕੇਵਲ ਪ੍ਰੇਮ ਹੁੰਦਾ ਹੈ। ਗਿਆਨ ਵੀ ਪਿੱਛੇ ਰਹਿ ਜਾਂਦਾ ਹੈ। ਸੁਧ ਮੇਂ ਨਾ ਸੁਧ ਰਹੀ ਮਤ ਮੇਂ ਨਾ ਮਤ ਹੈ, ਫਿਰ ਗਿਆਨ ਉਥੇ ਕਿੱਥੇ। ਇਸ ਲਈ ਚਾਹੇ ਇਸ਼ਕ ਮਜ਼ਾਜੀ ਹੋਵੇ, ਚਾਹੇ ਇਸ਼ਕ ਹਕੀਕੀ ਹੋਵੇ, ਪ੍ਰੇਮੀ ਸਦਾ ਹੀ ਪਾਗ਼ਲਾਂ ਦੀ ਤਰ੍ਹਾਂ ਦਿਖਾਈ ਦਿੰਦੇ ਹਨ। ਹਮੇਸ਼ਾ ਵੱਡੇ ਵੱਡੇ ਪੰਡਿਤਾਂ ਤੇ ਗਿਆਨੀਆਂ ਨੇ ਉਹਨਾਂ ਨੂੰ ਪਾਗ਼ਲ ਆਖਿਆ ਹੈ। ਜਿਵੇਂ ਕਬੀਰ ਕਹਿੰਦੇ ਹਨ-

*ਲੋਗੁ ਕਹੈ ਕਬੀਰੁ ਬਉਰਾਨਾ॥*

(ਅੰਗ ੧੧੫੮)

ਸਾਰਾ ਬਨਾਰਸ ਕਹਿੰਦਾ ਹੈ ਕਬੀਰ ਪਾਗ਼ਲ ਹੈ। ਇੰਝ ਕਹਿਣਾ ਪਏਗਾ ਕਿ ਬਨਾਰਸ ਗਿਆਨੀਆਂ ਦੀ ਨਗਰੀ ਹੈ। ਮੈਂ ਰੂਹੇ-ਜ਼ਮੀਨ ਵਿਚ ਇਕ ਵੀ ਅਜਿਹੀ ਟਕਸਾਲ ਨਹੀਂ ਦੇਖੀ ਜਿੱਥੇ ਪ੍ਰੇਮ ਸਿਖਾਇਆ ਜਾਏ। ਕੋਈ ਨਹੀਂ ਸਿਖਾ ਸਕਦਾ। ਗਿਆਨ ਦਿੱਤਾ ਜਾ ਸਕਦਾ ਹੈ, ਵਿਗਿਆਨ ਦਿੱਤਾ ਜਾ ਸਕਦਾ ਹੈ, ਸੂਝ-ਸਮਝ ਦਿੱਤੀ ਜਾ ਸਕਦੀ ਹੈ, ਪਰ ਕਿਸੇ ਦੀ ਝੋਲੀ ਵਿਚ ਪ੍ਰੇਮ ਨਹੀਂ ਪਾਇਆ ਜਾ ਸਕਦਾ। ਇਸ ਲਈ ਗਿਆਨ ਬਥੇਰਿਆਂ ਕੋਲ ਹੈ ਤੇ ਪ੍ਰੇਮ ਕਿਤੇ ਕਿਤੇ ਹੈ। ਦਇਆ ਤੇ ਦਾਨੀ ਬਿਰਤੀਆਂ ਕਈਆਂ ਕੋਲ ਹਨ, ਪ੍ਰੇਮ ਕਿਤੇ ਕਿਤੇ ਹੈ। ਨਮਾਜ਼, ਪੂਜਾ, ਪਾਠ, ਕਥਾ, ਕੀਰਤਨ ਤਾਂ ਬੇਥਰਿਆਂ ਕੋਲ ਹਨ, ਪਰ ਪ੍ਰੇਮ ਤਾਂ ਕਿਤੇ ਕਿਤੇ ਹੀ ਹੈ। ਪ੍ਰੇਮ ਤੋਂ ਹੀਣੀ ਨਮਾਜ਼ ਚੱਲ ਰਹੀ ਹੈ, ਪ੍ਰੇਮ ਤੋਂ ਹੀਣੀ ਕਥਾ ਚੱਲ ਰਹੀ ਹੈ, ਪ੍ਰੇਮ ਤੋਂ ਹੀਣਾ ਕੀਰਤਨ ਚੱਲ ਰਿਹਾ ਹੈ, ਪ੍ਰੇਮ ਤੋਂ ਹੀਣਾ ਦਾਨ ਪੁੰਨ ਚੱਲ ਰਿਹਾ ਹੈ। ਇਸਨੂੰ ਭਰਥਰੀ ਨੇ ਇੰਝ ਕਹਿ ਦਿੱਤਾ ਕਿ ਉਹ ਬਰਾਤ ਹੈ ਜਿਸਦੇ ਵਿਚ ਲਾੜਾ ਹੀ ਕੋਈ ਨਹੀਂ। ਇਹਨਾਂ ਨੂੰ ਬਰਾਤੀ ਕਹਿਣ ਦੀ ਲੋੜ ਕੀ ਹੈ ਕਿਉਂਕਿ ਲਾੜਾ ਤਾਂ ਹੈ ਹੀ ਨਹੀ। ਲਾੜਾ ਪ੍ਰੇਮ ਹੈ।

ਕਾਮ ਉਸ ਦਿਨ ਨਿਰਮਲ ਹੁੰਦਾ ਹੈ ਜਿਸ ਦਿਨ ਪ੍ਰੇਮ ਹੋਵੇ। ਸੇਵਾ ਵੀ ਉਸ ਦਿਨ ਨਿਰਮਲ ਹੁੰਦੀ ਹੈ ਜਿਸ ਦਿਨ ਪ੍ਰੇਮ ਹੋਵੇ, ਨਹੀਂ ਤਾਂ ਸੇਵਾ ਵੀ ਮੈਲੀ ਹੋਵੇਗੀ, ਉਸਦੇ ਵਿਚ ਹੰਕਾਰ ਦੀ ਬਦਬੂ ਹੋਵੇਗੀ। ਦਾਨ ਵੀ ਮੈਲਾ ਹੋਵੇਗਾ, ਉਸਦੇ ਵਿਚ ਹੰਕਾਰ ਦੀ ਬਦਬੂ ਹੋਵੇਗੀ। ਤੁਸੀਂ ਬਰਦਾਸ਼ਤ ਕਰਨਾ, ਇਸ ਮਨੁੱਖ ਦਾ ਕਥਾ-ਕੀਰਤਨ, ਪਾਠ ਪੂਜਾ ਵੀ ਮੈਲਾ

ਹੋਵੇਗਾ ਜੇਕਰ ਪ੍ਰੇਮ ਨਹੀਂ ਹੈ। ਇਸ ਨੂੰ ਪਾਠ ਦਾ ਵੀ ਹੰਕਾਰ ਹੋ ਜਾਵੇਗਾ। ਨਿਰਮਲ ਕੇਵਲ ਪ੍ਰੇਮ ਕਰਦਾ ਹੈ। ਜਿਸ ਨਾਲ ਪ੍ਰੇਮ ਹੋਵੇ, ਉਸ ਦੇ ਪ੍ਰਤੀ ਹਿਰਦਾ ਇੰਨਾ ਨਿਰਮਲ ਹੋ ਜਾਂਦਾ ਹੈ ਕਿ ਉਸ ਨੂੰ ਧੋਖਾ ਦੇਣਾ ਬੜਾ ਔਖਾ ਹੁੰਦਾ ਹੈ। ਉਸਦੇ ਨਾਲ ਕੌੜਾ ਬੋਲਣਾ ਬੜਾ ਔਖਾ ਹੁੰਦਾ ਹੈ। ਉਸਨੂੰ ਚੋਟ ਪਹੁੰਚਾਉਣੀ ਬੜੀ ਔਖੀ ਹੁੰਦੀ ਹੈ। ਉਸਨੂੰ ਠੱਗਣਾ ਬੜਾ ਔਖਾ ਹੁੰਦਾ ਹੈ। ਪ੍ਰੇਮ ਇੰਨਾ ਹਿਰਦਾ ਸ਼ੁੱਧ ਕਰ ਦੇਵੇਗਾ ਕਿ ਨਾ ਇਹ ਇਸਨੂੰ ਠੱਗ ਸਕਦਾ ਹੈ, ਨਾ ਮਾਰ ਸਕਦਾ ਹੈ, ਨਾ ਉਸ ਨਾਲ ਕੋਈ ਕਠੋਰ ਬੋਲ ਬੋਲ ਸਕਦਾ ਹੈ।

ਗਿਆਨ ਹਿਰਦੇ ਨੂੰ ਨਿਰਮਲ ਨਹੀਂ ਕਰਦਾ। ਪੰਡਿਤ ਬੜੇ ਬੜੇ ਗਿਆਨੀ ਸਨ, ਪਰ ਪੰਜ ਹਜ਼ਾਰ ਸਾਲ ਤੱਕ ਮੰਦਿਰਾਂ ਦੇ ਦਰਵਾਜ਼ੇ ਉਹਨਾਂ ਨੇ ਸ਼ੂਦਰਾਂ ਲਈ ਬੰਦ ਕੀਤੇ। ਪੰਜ ਹਜ਼ਾਰ ਸਾਲ ਤੱਕ ਵਿਦਿਆਲਿਆਂ ਦੇ ਦਰਵਾਜ਼ੇ ਵੀ ਬੰਦ ਕਰ ਦਿੱਤੇ, ਤੁਸੀਂ ਪੜ੍ਹ ਵੀ ਨਹੀਂ ਸਕਦੇ। ਅਜਿਹਾ ਕਿਉਂ ? ਗਿਆਨੀ ਸਨ ਤੇ ਗਿਆਨੀ ਈਰਖਾਲੂ ਹੁੰਦਾ ਹੈ। ਜਿਵੇਂ ਧਨਵਾਨ ਈਰਖਾਲੂ ਹੁੰਦਾ ਹੈ। ਮੈਂ ਅਜਿਹਾ ਦੇਖਿਆ ਹੈ, ਗਿਆਨ ਹੰਕਾਰ ਵਧਾ ਦਿੰਦਾ ਹੈ ਤਾਂ ਗਿਆਨੀ ਵੀ ਬੜੇ ਪ੍ਰਬਲ ਹੰਕਾਰੀ ਹੁੰਦੇ ਹਨ। ਹੰਕਾਰ ਕਪਟ ਤੇ ਛੱਲ ਵੀ ਪੈਦਾ ਕਰ ਦਿੰਦਾ ਹੈ। ਕਬੀਰ ਕਹਿੰਦੇ ਹਨ-

*ਰਿਦੈ ਕਪਟੁ ਮੁਖ ਗਿਆਨੀ॥*

(ਅੰਗ ੬੫੬)

ਸੰਬੰਧ ਗਿਆਨ ਨਾਲ ਨਹੀਂ ਜੁੜਦੇ। ਮੋਲਵੀ ਵੀ ਗਿਆਨੀ ਸੀ, ਉਸਨੇ ਕੁਰਾਨ ਦੇ ਰਾਹੀਂ ਖ਼ੁਦਾ ਦਾ ਗਿਆਨ ਹਾਸਿਲ ਕੀਤਾ। ਪੰਡਿਤ ਵੀ ਗਿਆਨੀ ਸੀ, ਉਸਨੇ ਵੇਦਾਂ ਦੇ ਰਾਹੀਂ ਪ੍ਰਮਾਤਮਾ ਦਾ ਗਿਆਨ ਹਾਸਿਲ ਕੀਤਾ। ਦੂਰੀਆਂ ਤਾਂ ਅੱਜ ਵੀ ਮੌਜੂਦ ਹਨ। ਮੰਦਿਰ, ਮਸਜਿਦ ਅੱਜ ਵੀ ਲੜਦੇ ਪਏ ਹਨ। ਦੋ ਗਿਆਨੀ ਨੇੜੇ ਨਹੀਂ ਹੋ ਸਕਦੇ, ਦੋ ਦਾਨੀ ਵੀ ਨੇੜੇ ਨਹੀਂ ਹੋ ਸਕਦੇ। ਦੋ ਸੇਵਾਦਾਰ ਵੀ ਨੇੜੇ ਨਹੀਂ ਹੋ ਸਕਦੇ। ਬੜੇ ਬੜੇ ਮੰਦਿਰਾਂ ਗੁਰਦੁਆਰਿਆਂ ਦੇ ਸੇਵਾਦਾਰ ਵੀ ਆਪਸ ਵਿਚ ਲੜਦੇ ਹਨ। ਇਥੋਂ ਗੱਲ ਸਪੱਸ਼ਟ ਹੋ ਗਈ ਕਿ ਸੇਵਾ ਪ੍ਰੇਮ ਤੋਂ ਹੀਣੀ ਕੀਤੀ ਜਾ ਰਹੀ ਹੈ। ਇਹ ਸੇਵਾ ਵੀ ਹਿਰਦੇ ਨੂੰ ਨਿਰਮਲ ਨਹੀਂ ਕਰੇਗੀ। ਦਾਨ ਪ੍ਰੇਮ ਤੋਂ ਹੀਣਾ ਕੀਤਾ ਜਾ ਰਿਹਾ ਹੈ। ਇਹ ਦਾਨ ਹੰਕਾਰੀ ਤਾਂ ਬਣਾਏਗਾ, ਕੋਈ ਰੱਸ ਨਹੀਂ ਪੈਦਾ ਕਰੇਗਾ।

*ਸਾਚ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

ਇਥੇ ਸਤਿਗੁਰੂ ਨੇ ਇਹ ਨਹੀਂ ਆਖਿਆ ਕਿ ਜਿਸ ਦਾਨ ਦੀਉ ਤਿਨ ਹੀ ਪ੍ਰਭ ਪਾਇਓ। ਹੁਣ ਮੈਂ ਅਰਜ਼ ਕਰਾਂ, ਪ੍ਰੇਮ ਦੀ ਵਿਆਖਿਆ ਨਹੀਂ ਹੋ ਸਕਦੀ, ਦਾਨ ਦੀ ਹੋ ਸਕਦੀ ਹੈ। ਇਕੋ ਹੀ ਅਵਸਥਾ ਹੈ ਜਿਸ ਦੀ ਵਿਆਖਿਆ ਨਹੀਂ ਹੋ ਸਕਦੀ ਤੇ ਇਕੋ ਹੀ ਅਵਸਥਾ ਹੈ ਜਿਹੜੀ ਮਨੁੱਖ ਨੂੰ ਪ੍ਰਮਾਤਮਾ ਬਣਾ ਦਿੰਦੀ ਹੈ। ਪੂਰਨ ਤੌਰ 'ਤੇ ਨਿਰਮਲ ਕਰ ਦਿੰਦੀ ਹੈ।



ਮਨੁੱਖ ਦੀਆਂ ਸਾਰੀਆਂ ਰਾਜਨੀਤਿਕ, ਸਮਾਜਿਕ ਸਮੱਸਿਆਵਾਂ ਦਾ ਸਮਾਧਾਨ ਪ੍ਰੇਮ ਹੀ ਹੈ। ਪ੍ਰੇਮ ਵਿਚ ਮਨੁੱਖ ਇਸ ਤਰ੍ਹਾਂ ਜੀਉਂਦਾ ਹੈ, ਤੂੰ ਸਭ ਕੁਝ ਹੈਂ, ਮੈਂ ਕੁਝ ਵੀ ਨਹੀਂ ਹਾਂ। ਪ੍ਰੇਮੀ ਸਾਰਿਆਂ ਨਾਲ ਸੰਬੰਧ ਜੋੜਨ ਵਿਚ ਸਫਲ ਹੋ ਜਾਂਦਾ ਹੈ। ਜਿਸਦਾ ਪ੍ਰਮਾਤਮਾ ਨਾਲ ਇਸ ਤਰ੍ਹਾਂ ਪ੍ਰੇਮ ਹੋ ਗਿਆ, ਸਾਰੇ ਬ੍ਰਹਿਮੰਡ ਨਾਲ ਹੋ ਜਾਂਦਾ ਹੈ। ਜਿੱਥੇ ਪ੍ਰਮਾਤਮਾ ਨੂੰ ਕਹਿੰਦਾ ਹੈ, ਤੂੰ ਸਭ ਕੁਝ ਹੈਂ, ਯਕੀਨ ਜਾਣੋ, ਉਥੇ ਸੰਸਾਰ ਨੂੰ ਵੀ ਕਹਿੰਦਾ ਹੈ, ਤੁਸੀਂ ਸਭ ਕੁਝ ਹੋ, ਮੈਂ ਕੁਝ ਵੀ ਨਹੀਂ। ਪ੍ਰੇਮੀ ਇਸ ਅਵਸਥਾ 'ਤੇ ਪਹੁੰਚ ਜਾਂਦਾ ਹੈ। ਹੰਕਾਰੀ ਕਹਿੰਦਾ ਹੈ ਮੈਂ ਸਭ ਕੁਝ ਹਾਂ, ਤੂੰ ਕੁਝ ਵੀ ਨਹੀਂ ਹੈਂ। ਬਹੁਤ ਪ੍ਰਬਲ ਹੰਕਾਰ ਹੋ ਗਿਆ ਤਾਂ ਨਿਰੰਕਾਰ ਵੀ ਕੁਝ ਨਹੀਂ।

ਹਰਨਾਖਸ਼ ਦੇ ਸਾਹਮਣੇ ਨਿਰੰਕਾਰ ਵੀ ਕੁਝ ਨਹੀਂ ਸੀ। ਜਲਾਲੁੱਦੀਨ ਨੇ ਆਪਣਾ ਤਖ਼ੱਲਸ ਰੱਖਿਆ ਸੀ ਅਕਬਰ ਤੇ ਅਕਬਰ ਦਾ ਮਤਲਬ ਹੈ ਸਭ ਤੋਂ ਵੱਡਾ। ਅੱਲਾ-ਹੂ ਅਕਬਰ। ਅੱਲ੍ਹਾ ਹੀ ਸਭ ਤੋਂ ਵੱਡਾ ਹੈ। ਜਲਾਲੁੱਦੀਨ ਹੀ ਸਭ ਤੋਂ ਵੱਡਾ ਹੈ, ਬਾਕੀ ਸਭ ਉਸ ਤੋਂ ਛੋਟੇ, ਕੁਝ ਵੀ ਨਹੀਂ। ਬਾਕੀ ਕੀ ਹਨ ? ਕੀੜੇ-ਮਕੌੜੇ, ਹੋਰ ਕੁਝ ਵੀ ਨਹੀਂ। ਇਸ ਲਈ ਅਕਬਰ ਨੇ ਪੈਗ਼ੰਬਰ ਬਣਨ ਦੀ ਕੋਸ਼ਿਸ਼ ਕੀਤੀ ਸੀ। ਦੀਨੇ-ਇਲਾਹੀ ਚਲਾਇਆ, ਇਹ ਗੱਲ ਵੱਖਰੀ ਹੈ ਕਿ ਚੱਲ ਨਹੀਂ ਸਕਿਆ। ਰੱਬੀ ਪ੍ਰੇਮ ਤਾਂ ਉਸਦੇ ਕੋਲ ਵੀ ਨਹੀਂ ਸੀ।

ਭਗਤ ਕਬੀਰ, ਧੰਨ ਗੁਰੂ ਨਾਨਕ ਦੇਵ ਜੀ, ਭਾਈ ਸਾਹਿਬ ਭਾਈ ਗੁਰਦਾਸ। ਭਾਈ ਗੁਰਦਾਸ ਜੀ ਕਹਿੰਦੇ ਹਨ-

*ਰੂਪ ਹੀਨ ਕੁਲ ਹੀਨ ਗੁਨ ਹੀਨ ਗਿਆਨ ਹੀਨ*
*ਸੋਭਾ ਹੀਨ ਭਾਗ ਹੀਨ ਤਪ ਹੀਨ ਬਾਵਰੀ॥*

ਅਜਿਹਾ ਰੂਪ ਵੀ ਮੇਰੇ ਕੋਲ ਨਹੀਂ, ਜੋ ਕਿਸੇ ਨੂੰ ਪ੍ਰਭਾਵਿਤ ਕਰੇ। ਮੇਰੀ ਕੋਈ ਕੁੱਲ ਵੀ ਚੰਗੀ ਨਹੀਂ ਕਿ ਮੈਂ ਕੁੱਲ ਕਰਕੇ ਆਖਾਂ ਕਿ ਮੈਂ ਕੁਝ ਹਾਂ। ਫਿਰ ਹੰਕਾਰ ਹੁੰਦਾ ਹੈ ਗੁਣਾਂ ਦਾ, ਕਲਾ ਦਾ, ਭਾਈ ਸਾਹਿਬ ਕਹਿੰਦੇ ਹਨ ਕਿ ਮੇਰੇ ਕੋਲ ਉਹ ਵੀ ਕੋਈ ਨਹੀਂ। ਕੋਈ ਮੈਨੂੰ ਸਮਝ ਵੀ ਨਹੀਂ। ਗਿਆਨ ਦਾ ਆਪਣਾ ਹੰਕਾਰ ਹੁੰਦਾ ਹੈ। ਕੋਈ ਮਾਨ-ਵਡਿਆਈ ਵੀ ਨਹੀਂ। ਪ੍ਰਾਲਬਧ ਵੀ ਚੰਗੀ ਨਹੀਂ ਹੈ। ਭਾਗ ਵੀ ਕੋਈ ਨਹੀਂ। ਤੱਪ ਵੀ ਕੋਈ ਨਹੀਂ। ਫਿਰ ਅਕਲ ਵੀ ਕੋਈ ਨਹੀਂ, ਪਾਗ਼ਲ ਹਾਂ। ਇਸ ਤਰ੍ਹਾਂ ਦੇ ਪੁਰਸ਼ ਜੋ ਕੁਝ ਕਹਿੰਦੇ ਹਨ, ਆਪਣੀ ਅਵਸਥਾ ਦੱਸਦੇ ਹਨ। ਬਾਕੀ ਸੰਸਾਰ ਵਿਚ ਜੋ ਲੋਕ ਕਹਿੰਦੇ ਹਨ, ਬਸ ਕਹਿੰਦੇ ਹੀ ਹਨ, ਉਹਨਾਂ ਦੀ ਅਵਸਥਾ ਨਹੀਂ ਹੁੰਦੀ। ਦੂਜੀ ਪੰਗਤੀ ਹੈ-

*ਦ੍ਰਿਸਟਿ ਦਰਸ ਹੀਨ ਸਬਦ ਸੁਰਤਿ ਹੀਨ*
*ਬੁਧਿ ਬਲ ਹੀਨ ਸੂਧੇ ਹਸਤ ਨ ਪਾਵ ਰੀ॥*

ਦੇਖ ਸਕਾਂ, ਅੱਖਾਂ ਹੀ ਕੋਈ ਨਹੀਂ। ਸੁਣ ਸਕਾਂ, ਕੰਨ ਹੀ ਕੋਈ ਨਹੀਂ। ਸੁਣਾ ਸਕਾਂ, ਜ਼ਬਾਨ ਹੀ ਨਹੀਂ। ਚੱਲ ਸਕਾਂ, ਪੈਰ ਹੀ ਕੋਈ ਨਹੀਂ। ਦਾਮਨ ਫੜ ਸਕਾਂ, ਹੱਥ ਹੀ ਕੋਈ ਨਹੀਂ।

ਮਹਾਤਮਾ ਬੁੱਧ ਦੀ ਜੀਵਨ ਕਥਾ ਮੈਂ ਪੜ੍ਹ ਰਿਹਾ ਸੀ ਕਿ ਜਿਸ ਬੋਧ ਭਿਖਸ਼ੂ ਦੇ ਰਾਹੀਂ ਚੀਨ ਵਿਚ ਬੋਧ ਧਰਮ ਪਹੁੰਚਿਆ। ਚੀਨ ਦਾ ਰਾਜਾ ਪਹਿਲਾਂ ਪ੍ਰਭਾਵਿਤ ਹੋਇਆ, ਫਿਰ ਚੀਨ ਹੋਇਆ। ਇਸ ਭਿਖਸ਼ੂ ਦਾ ਨਾਮ ਹੀ ਬੋਧ ਧਰਮ ਸੀ। ਇਕ ਦਿਨ ਪਹਾੜੀ 'ਤੇ ਬੈਠਾ ਤੇ ਅੱਗੇ ਕਿਸੇ ਨੇ ਪੱਥਰਾਂ ਦਾ ਢੇਰ ਇਕੱਠਾ ਕੀਤਾ। ਉਸ ਢੇਰ ਵੱਲ ਹੱਥਾਂ ਨਾਲ ਇਸ਼ਾਰਾ ਕਰ ਕਰ ਕੇ ਗਿਆਨ ਦੀਆਂ ਗੱਲਾਂ ਸੁਣਾਈ ਜਾਵੇ। ਥੋੜ੍ਹੀ ਦੇਰ ਬਾਅਦ ਚੀਨ ਦਾ ਰਾਜਾ ਲੰਘਿਆ। ਸੋਚੀਂ ਪੈ ਗਿਆ ਕਿ ਸ਼ੱਕ ਤਾਂ ਮੈਨੂੰ ਕਈ ਦਿਨਾਂ ਦਾ ਪੈ ਰਿਹਾ ਸੀ ਕਿ ਇਹ ਬੰਦਾ ਪਾਗ਼ਲ ਹੈ, ਪੱਥਰਾਂ ਨੂੰ ਕਥਾ ਸੁਣਾਈ ਜਾ ਰਿਹਾ ਹੈ। ਘੋੜੇ ਤੋਂ ਥੱਲੇ ਉਤਰ ਕੇ ਕਹਿਣ ਲੱਗਾ, ਸੰਤ ਜੀ! ਕਿਸਨੂੰ ਸੁਣਾ ਰਹੇ ਹੋ? ਪੱਥਰਾਂ ਨੂੰ। ਕਥਾ ਤਾਂ ਬੰਦਿਆਂ ਨੂੰ ਸੁਣਾਈਦੀ ਹੈ, ਪੱਥਰਾਂ ਨੂੰ ਨਹੀਂ। ਅੱਗੋਂ ਉਹ ਕਹਿੰਦਾ ਹੈ, ਬੰਦੇ ਵੀ ਕਿੱਥੇ ਸੁਣਦੇ ਹਨ। ਮੈਂ ਤਾਂ ਆਪਣਾ ਸ਼ੌਕ ਪੂਰਾ ਕਰਨਾ ਹੈ। ਅੱਜ ਬੰਦੇ ਕੋਈ ਨਹੀਂ ਤਾਂ ਪੱਥਰਾਂ ਨੂੰ ਸੁਣਾ ਦਿਉ। ਰੋਜ਼ ਵੀ ਜਦੋਂ ਹਜ਼ਾਰ-ਦੋ ਹਜ਼ਾਰ ਬੰਦੇ ਹੁੰਦੇ ਹਨ ਤਾਂ ਪੱਥਰ ਹੀ ਬੈਠੇ ਹੁੰਦੇ ਹਨ, ਹੋਰ ਕੁਝ ਵੀ ਨਹੀਂ। ਇਸ ਇਤਿਹਾਸਕ ਕਥਾ ਨੂੰ ਮੈਂ ਪੜ੍ਹਿਆ, ਵਕਤ ਦੇ ਸਮਰਾਟ ਦੇ ਸਾਹਮਣੇ ਬੜੀ ਵੱਡੀ ਸਚਾਈ ਰੱਖੀ।

ਅੱਠ ਦੱਸ ਹਜ਼ਾਰ ਨਮਾਜ਼ੀ ਨਮਾਜ਼ ਪਏ ਪੜ੍ਹਦੇ ਹਨ, ਦੋ-ਦੋ ਕਰੋੜ ਬੰਦਾ ਕੁੰਭ ਦੇ ਮੇਲੇ ਵਿਚ ਪਹੁੰਚ ਜਾਂਦਾ ਹੈ, ਧੂੰਆ-ਧਾਰ ਗੁਰਮਤਿ ਸਮਾਗਮ ਹੁੰਦੇ ਹਨ। ਬੜੀ ਭੀੜ ਤੇ ਮੈਨੂੰ ਕਹਿਣ ਦੇਣਾ, ਉਸ ਬੋਧ ਭਿਖਸ਼ੂ ਨੂੰ ਹੀ ਅੱਗੇ ਨਾ ਕਰੀਏ, ਆਪਣਾ ਆਪ ਬਚਾਈਏ। ਇੰਝ ਲੱਗਦਾ ਹੈ ਜਿਵੇਂ ਪੱਥਰ ਹੀ ਪੱਥਰ ਹਨ। ਜੇ ਪ੍ਰਭੂ ਦਿਖਾਈ ਨਹੀਂ ਦਿੰਦਾ, ਸੁਣਾਈ ਨਹੀਂ ਦਿੰਦਾ, ਕੋਈ ਸੰਬੰਧ ਨਹੀਂ ਹੈ, ਫਿਰ ਪੱਥਰ ਤੇ ਮਨੁੱਖ ਵਿਚ ਫ਼ਰਕ ਕੀ ਹੈ। ਇਸ ਤਰ੍ਹਾਂ ਦੇ ਅਨੁਭਵੀ ਮਨੁੱਖਾਂ ਦੇ ਸਾਹਮਣੇ ਬਹੁਤੀ ਭੀੜ ਪੱਥਰਾਂ ਦੀ ਭੀੜ ਹੈ, ਹੋਰ ਕੁਝ ਵੀ ਨਹੀਂ ਹੈ। ਤੀਜੀ ਪੰਗਤੀ-

*ਪ੍ਰੀਤਿ ਹੀਨ ਰੀਤਿ ਹੀਨ ਭਾਇ ਭੈ ਪ੍ਰਤੀਤ ਹੀਨ,*
*ਚਿਤ ਹੀਨ ਬਿਤ ਹੀਨ ਸਹਜ ਸੁਭਾਵ ਰੀ॥*

ਹਿਰਦੇ ਵਿਚ ਕੋਈ ਪ੍ਰੀਤ ਵੀ ਨਹੀਂ ਤੇ ਪ੍ਰੀਤ ਦੀ ਰੀਤ ਦਾ ਵੀ ਕੋਈ ਪਤਾ ਨਹੀਂ। ਸਹਿਜ ਸੁਭਾਅ ਵੀ ਨਹੀਂ ਹੈ। ਕੋਈ ਸਮਰੱਥਾ ਵੀ ਨਹੀਂ। ਯਾਦ ਸ਼ਕਤੀ ਵੀ ਕੋਈ ਨਹੀਂ, ਕਿਉਂਕਿ ਯਾਦ ਕਰਕੇ ਹੀ ਪ੍ਰੇਮ ਪੈਦਾ ਹੁੰਦਾ ਹੈ। ਚੌਥੀ ਪੰਗਤੀ ਵਿਚ ਭਾਈ ਸਾਹਿਬ ਕਹਿੰਦੇ ਹਨ-

*ਅੰਗ ਅੰਗ ਹੀਨ ਦੀਨਾ ਧੀਨ ਪ੍ਰਾਚੀਨ ਲਗਿ,*
*ਚਰਨ ਸਰਨ ਕੈਸੇ ਪ੍ਰਾਪਤ ਹੁਇ ਰਾਵ ਰੀ॥*

ਕੋਈ ਅੰਗ ਨਹੀਂ, ਨਾ ਕਰਮ-ਇੰਦਰੇ, ਨਾ ਗਿਆਨ-ਇੰਦਰੇ, ਕਿਵੇਂ ਉਸ ਪ੍ਰਮਾਤਮਾ ਨੂੰ ਪ੍ਰਾਪਤ ਕਰੀਏ। ਇੰਨਾ ਤਾਂ ਮੰਨਣਾ ਪਏਗਾ ਕਿ ਸਿੱਖ ਜਗਤ ਵਿਚ ਵਿਚਾਰਕਾਂ ਦੀ ਦੁਨੀਆਂ ਵਿਚ, ਗਿਆਨੀਆਂ ਦੀ ਦੁਨੀਆਂ ਵਿਚ, ਆਲਮਾਂ ਦੀ ਦੁਨੀਆਂ ਵਿਚ ਭਾਈ ਗੁਰਦਾਸ ਸਭ ਤੋਂ ਸਿਖਰ 'ਤੇ ਹਨ। ਪਰ ਕਹਿੰਦੇ ਹਨ ਕਿ ਮੈਂ ਕੁਝ ਵੀ ਨਹੀਂ ਜਾਣਦਾ। ਕੁਲ ਆਪ ਦੀ ਸੋਢੀ



ਹੈ ਤੇ ਸੋਢੀ ਵੰਸ਼ ਵਿਚ ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਸਾਹਿਬ ਜੀ, ਕਲਗੀਧਰ ਪਿਤਾ, ਕਹਿੰਦੇ ਹਨ, ਮੇਰੀ ਕੁਲ ਵੀ ਠੀਕ ਨਹੀਂ। ਅਸਲ ਵਿਚ ਪ੍ਰੇਮ ਜਿੰਨੀ ਮਿਕਦਾਰ ਵਿਚ ਅੰਦਰ ਉਦੇ ਹੁੰਦਾ ਹੈ, ਯਾਦ ਕਰਨ ਨਾਲ ਮਨੁੱਖ ਦਾ ਆਪਣਾ ਆਪ ਮਿੱਟਦਾ ਜਾ ਰਿਹਾ ਹੈ। ਜਿਵੇਂ ਬੀਜ ਮਿੱਟਦਾ ਜਾ ਰਿਹਾ ਹੈ, ਬੂਟਾ ਬਣਦਾ ਜਾ ਰਿਹਾ ਹੈ, ਬਿਲਕੁਲ ਮਿੱਟ ਗਿਆ ਤਾਂ ਪੂਰਾ ਦਰੱਖ਼ਤ ਹੋ ਗਿਆ।

ਪ੍ਰੇਮ ਮਨੁੱਖ ਨੂੰ ਪ੍ਰਮਾਤਮਾ ਬਣਾ ਦਿੰਦਾ ਹੈ, ਪ੍ਰੇਮ ਮਨੁੱਖ ਨੂੰ ਮਨੁੱਖ ਨਹੀਂ ਰਹਿਣ ਦਿੰਦਾ ਤੇ ਹੁਣ ਪ੍ਰਮਾਤਮਾ ਦਾ ਕੋਈ ਰੰਗ ਨਹੀਂ, ਕੋਈ ਰੂਪ ਨਹੀਂ, ਕੋਈ ਆਕਾਰ ਨਹੀਂ। ਨਿਰਾਕਾਰ ਅਵਸਥਾ ਹੈ, ਵਿਆਪਕ ਅਵਸਥਾ ਹੈ। ਇੰਨਾ ਸਮਰੱਥ ਸ਼ਕਤੀਸ਼ਾਲੀ ਪ੍ਰੇਮੀ ਨੂੰ ਪ੍ਰਮਾਤਮਾ ਬਣਾ ਦਿੰਦਾ ਹੈ। ਬਾਣੀ ਵੀ ਪੜ੍ਹ ਰਿਹਾ ਹੈ, ਗੁਰਦੁਆਰੇ ਵੀ ਆ ਰਿਹਾ ਹੈ, ਪਰ ਹਿਰਦਾ ਪ੍ਰੇਮ ਤੋਂ ਸੱਖਣਾ ਹੈ। ਇਹ ਤਾਂ ਪੰਥੀ ਹੀ ਨਹੀਂ ਹੈ। ਪਰ ਮੈਂ ਇਹ ਵੀ ਨਹੀਂ ਕਹਿੰਦਾ ਕਿ ਇਹ ਸਭ ਕੁਝ ਫ਼ਜ਼ੂਲ ਹੋਵੇਗਾ। ਚਲੋ ਇੰਝ ਹੋਵੇਗਾ ਜਿਵੇਂ ਰਸਤਾ ਪੁੱਛਦਾ ਪਿਆ ਹੈ। ਰਸਤੇ 'ਤੇ ਨਹੀਂ ਹੈ, ਅਜੇ ਰਸਤੇ ਬਾਰੇ ਪੁੱਛਦਾ ਪਿਆ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਬਹੁਤ ਸਾਰੇ ਲੋਕਾਂ ਦੀ ਸਾਰੀ ਜ਼ਿੰਦਗੀ ਪੁੱਛਦਿਆਂ ਹੀ ਲੰਘ ਜਾਂਦੀ ਹੈ—

*ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗੁ,*
*ਪ੍ਰੀਤਮ ਕੇ ਦੇਸ ਕੈਸੇ ਬਾਤਨ ਕੈ ਜਾਈਐ॥*

ਸਾਰੀ ਜ਼ਿੰਦਗੀ ਪੁੱਛਦਾ ਰਿਹਾ, ਪੁੱਛਦਾ ਰਿਹਾ, ਚੱਲਿਆ ਕਿਉਂ ਨਹੀਂ? ਮਨ ਨੇ ਮੰਨਿਆ ਹੀ ਨਹੀਂ। ਜਿਸਨੂੰ ਮਨ ਨੇ ਮੰਨਿਆ ਹੀ ਨਹੀਂ, ਉਸਨੂੰ ਮਨ ਕਿਵੇਂ ਯਾਦ ਕਰੇ। ਜੋ ਮੰਦਿਰ, ਮਸਜਿਦ ਗੁਰਦੁਆਰੇ ਨਹੀਂ ਆਉਂਦੇ, ਕੋਈ ਚਾਹਤ ਨਹੀਂ, ਉਹ ਤਾਂ ਨਹੀਂ ਮੰਨਦੇ। ਫਿਰ ਧਾਰਮਿਕ ਪੁਰਸ਼ਾਂ ਦੇ ਇਹ ਆਂਕੜੇ ਹਨ ਕਿ ਜੋ ਮੰਦਿਰ, ਮਸਜਿਦ, ਗੁਰਦੁਆਰੇ ਆਉਂਦੇ ਹਨ, ਮੰਨਦੇ ਇਹ ਵੀ ਨਹੀਂ। ਇਸ ਲਈ ਨਾ ਆਉਣ ਵਾਲੇ ਤੇ ਆਉਣ ਵਾਲੇ ਦੋਹਾਂ ਦੀ ਮਾਨਸਿਕ ਅਵਸਥਾ ਇਕੋ ਹੀ ਹੈ। ਕ੍ਰੋਧੀ ਉਹ ਵੀ ਮਿਲਣਗੇ ਜੋ ਨਹੀਂ ਆਉਂਦੇ, ਕ੍ਰੋਧੀ ਉਹ ਵੀ ਮਿਲਣਗੇ ਜੋ ਆਉਂਦੇ ਹਨ। ਲੋਭੀ ਉਹ ਵੀ ਹਨ ਜੋ ਨਮਾਜ਼ ਨਹੀਂ ਪੜ੍ਹਦੇ, ਪੂਜਾ-ਪਾਠ ਨਹੀਂ ਕਰਦੇ, ਗੁਰਦੁਆਰੇ ਨਹੀਂ ਆਉਂਦੇ, ਪਰ ਮਹਾਂ ਲੋਭੀ ਉਹ ਵੀ ਹਨ ਜਿਹੜੇ ਆਉਂਦੇ ਹਨ। ਹੰਕਾਰੀ ਤਾਂ ਉਹ ਵੀ ਹਨ ਜਿਹੜੇ ਨਹੀਂ ਆਉਂਦੇ, ਪਰ ਜਿਹੜੇ ਰੋਜ਼ ਆਉਂਦੇ ਹਨ, ਇਹ ਵੀ ਪ੍ਰਬਲ ਹੰਕਾਰੀ ਹਨ। ਫ਼ਰਕ ਇੰਨਾ ਹੈ ਕਿ ਇਕ ਰਸਤੇ ਬਾਰੇ ਪੁੱਛਦਾ ਨਹੀਂ ਤੇ ਇਕ ਆਪਣੀ ਜ਼ਿੰਦਗੀ ਗਵਾ ਬੈਠਦਾ ਹੈ ਬਸ ਪੁੱਛਦਿਆਂ ਹੀ ਪੁੱਛਦਿਆਂ।

ਪ੍ਰੇਮ ਇਕ ਅਜਿਹੀ ਮਹਿਕ ਹੈ ਕਿ ਕੋਈ ਛੁਪਾ ਨਹੀਂ ਸਕਦਾ। ਦਿੱਸ ਜਾਏਗਾ ਇਹ ਪ੍ਰੇਮੀ ਹੈ। ਰੋਜ਼ ਆਉਣ ਵਾਲਿਆਂ ਨੂੰ, ਨਿਤਨੇਮ ਕਰਨ ਵਾਲਿਆਂ ਨੂੰ ਜਦੋਂ ਅਸੀਂ ਕਹਿ ਦਿੰਦੇ ਹਾਂ ਬੜਾ ਪ੍ਰੇਮੀ ਹੈ ਤਾਂ ਕਹਿਣ ਦੇਣਾ, ਕੋਈ ਪ੍ਰੇਮੀ ਨਹੀਂ। ਪ੍ਰੇਮ ਤਾਂ ਇਕ ਅਵਸਥਾ ਹੁੰਦੀ ਹੈ,

ਜੀਵਨ ਨੂੰ ਬਦਲ ਕੇ ਰੱਖ ਦਿੰਦੀ ਹੈ। ਮਨੁੱਖ ਨੂੰ ਦੇਵਤਾ ਬਣਾ ਦਿੰਦੀ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਕਹਿਣਾ ਪਿਆ ਕਿ ਇਹ ਪ੍ਰੇਮ ਦਾ ਪੰਥ ਤਾਂ ਜਾਣਦਾ ਹੀ ਨਹੀਂ। ਇਹ ਜਾਣਿਆ ਇਸਨੇ ਕਿਉਂ ਨਹੀਂ ? ਮੰਨਦਾ ਨਹੀਂ। ਜਾਣਕਾਰੀ ਤਾਂ ਮੰਨਣ ਨਾਲ ਵੱਧਣੀ ਸੀ। ਨਾ-ਮੰਨਣ ਦਾ ਕਾਰਨ ? ਜਿਸਨੂੰ ਦੇਖਿਆ ਨਹੀਂ, ਉਸਨੂੰ ਕਿਵੇਂ ਮੰਨੀਏ ? ਜਿਸਨੂੰ ਜਾਣਦੇ ਨਹੀਂ, ਉਸਨੂੰ ਕਿਵੇਂ ਮੰਨੀਏ ? ਜੋ ਮੰਦਿਰ, ਮਸਜਿਦ, ਗੁਰਦੁਆਰੇ ਨਹੀਂ ਆਉਂਦੇ, ਉਹ ਨਹੀਂ ਜਾਣਦੇ, ਪਰ ਜਿਹੜੇ ਆਉਂਦੇ ਹਨ, ਉਹ ਕਿਹੜਾ ਜਾਣਦੇ ਹਨ।

ਸੰਸਾਰ ਵਿਚ ਪਹਿਲਾਂ ਅਸੀਂ ਦੇਖਦੇ ਹਾਂ, ਫਿਰ ਜਾਣਦੇ ਹਾਂ, ਫਿਰ ਮੰਨਦੇ ਹਾਂ। ਧਰਮ ਦੀ ਦੁਨੀਆਂ ਵਿਚ ਇਹ ਨੁਕਤਾ ਕੰਮ ਨਹੀਂ ਕਰਦਾ। ਨਿਰੰਕਾਰ ਨੂੰ ਤਾਂ ਪਹਿਲਾਂ ਮੰਨਣਾ ਹੀ ਪਵੇਗਾ ਫਿਰ ਸਮਝ ਆਏਗਾ, ਫਿਰ ਦਿਖਾਈ ਵੀ ਦੇਵੇਗਾ। ਮੰਨਣਾ ਪਹਿਲਾਂ ਹੋਵੇਗਾ, ਦੇਖਣਾ ਬਾਅਦ ਵਿਚ ਹੋਵੇਗਾ। ਬਿਲਕੁਲ ਜਗਤ ਤੋਂ ਉਲਟ ਹੈ। ਇਕ ਤਾਰਕਿਕ ਮਨੁੱਖ ਕਹਿ ਦਿੰਦਾ ਹੈ ਕਿ ਜਿਸਨੂੰ ਮੈਂ ਦੇਖਿਆ ਨਹੀਂ, ਮੈਂ ਜਾਣਦਾ ਨਹੀਂ, ਉਸਨੂੰ ਕਿਵੇਂ ਮੰਨ ਲਵਾਂ ? ਇਹ ਸਦੀ ਬੜੀ ਸਿਆਣੀ ਸਦੀ ਹੈ, ਬੜੀ ਤਾਰਕਿਕ ਸਦੀ ਹੈ। ਇਸ ਲਈ ਮੰਨਣਾ ਬੜੀ ਭਾਰੀ ਮਜਬੂਰੀ ਹੋ ਜਾਂਦੀ ਹੈ। ਚਾਰ-ਚਾਰ ਸੁਖਮਨੀ ਸਾਹਿਬ ਦੇ ਪਾਠ ਕਰਨ ਵਾਲੇ ਵੀ ਕ੍ਰੋਧੀ ਦੇਖੇ ਗਏ, ਲੋਭੀ ਦੇਖੇ ਗਏ, ਤ੍ਰਿਸ਼ਨਾਲੂ ਦੇਖੇ ਗਏ। ਰੋਜ਼-ਰੋਜ਼ ਸਤਿਸੰਗ ਕਰਨ ਵਾਲੇ ਨਿਤਨੇਮੀ ਵੀ ਈਰਖਾ ਨਾਲ ਭਰੇ ਹੋਏ ਦੇਖੇ ਹਨ। ਕਾਰਨ ? ਸਭ ਕੁਝ ਕਰੀ ਜਾਂਦੇ ਹਨ ਪਰ ਜਾਣਿਆ ਕੁਝ ਵੀ ਨਹੀਂ, ਦੇਖਿਆ ਕੁਝ ਵੀ ਨਹੀਂ। ਕਿਉਂ ? ਮੰਨਿਆ ਨਹੀਂ। ਗੁਰੂ ਨਾਨਕ ਦੇਵ ਮਹਾਰਾਜ ਕਹਿੰਦੇ ਹਨ-

*ਮੰਨੈ ਮਗੁ ਨ ਚਲੈ ਪੰਥੁ॥*

(ਜਪੁ ਜੀ ਸਾਹਿਬ)

ਜੋ ਮੰਨ ਲੈਂਦਾ ਹੈ ਉਹ ਭਰਮ-ਭੁਲੇਖਿਆਂ ਦੇ ਪੰਥ 'ਤੇ ਨਹੀਂ ਚੱਲਦਾ। ਪੁੰਨਿਆ ਮਨਾਉਣੀ ਹੈ, ਮੱਸਿਆ ਮਨਾਉਣੀ ਹੈ, ਸੰਗਰਾਂਦ ਮਨਾਉਣੀ ਹੈ ਤੇ ਕਲੇਜੇ ਕੱਟਣੇ ਹਨ ਤਾਂ ਮੈਨੂੰ ਕਹਿਣ ਦੇਣਾ, ਇਕ ਨੇ ਵੀ ਮੰਨਿਆ ਨਹੀਂ, ਸਾਰੇ ਭਰਮ-ਭੁਲੇਖਿਆਂ ਵਿਚ ਪਏ ਹਨ। ਪੁੰਨਿਆ ਮਨਾਉਂਦਾ ਹੋਵੇਗਾ, ਇਹ ਪ੍ਰਭੂ ਤਾਂ ਕੋਈ ਨਹੀਂ ਮਨਾਉਂਦਾ। ਸੰਗਰਾਂਦ ਮਨਾਉਂਦਾ ਹੋਵੇਗਾ, ਇਹ ਗੁਰੂ ਤਾਂ ਕੋਈ ਨਹੀਂ ਮਨਾਉਂਦਾ। ਇਹ ਚਲੀਏ ਕੱਟਦਾ ਹੋਵੇਗਾ ਪਰ ਇਸਨੂੰ ਕੌਣ ਦੱਸੇ ਰੋਟੀ ਸਿਰਫ਼ 40 ਦਿਨ ਖਾਂਦੇ ਹੋ, ਚਲੀਏ ਹੀ ਕੱਟਦੇ ਹੋ ਭੋਜਨ ਦਾ, ਭਜਨ ਦਾ ਚਲੀਆ ਅਕਲ ਨੂੰ ਤਾਲੇ ਲਾ ਲਉ ਤੇ ਸਭ ਕੁਝ ਕਰੀ ਜਾਉ। ਇਸ ਲਈ ਸੰਸਾਰ ਵਿਚ ਮਨੁੱਖ ਦਾ ਧਾਰਮਿਕ ਹੋਣਾ ਕਠਿਨ ਹੁੰਦਾ ਜਾ ਰਿਹਾ ਹੈ। ਹਰ ਸ਼ਹਿਰ ਵਿਚ ਚੋਟੀ ਦੇ ਧਨਵਾਨ ਮਿਲ ਜਾਣਗੇ, ਹਰ ਸ਼ਹਿਰ ਵਿਚ ਚੋਟੀ ਦੇ ਕਲਾਕਾਰ ਵੀ ਮਿਲ ਜਾਣਗੇ, ਕਵੀ ਮਿਲ ਜਾਣਗੇ, ਦਾਰਸ਼ਨਿਕ ਮਿਲ ਜਾਣਗੇ, ਚੋਟੀ ਦੇ ਵਪਾਰੀ ਮਿਲ ਜਾਣਗੇ, ਸਾਇੰਟਿਸਟ ਮਿਲ ਜਾਣਗੇ ਪਰ ਹਰ ਸ਼ਹਿਰ ਵਿਚ ਭਗਤ ਕੋਈ ਨਹੀਂ। ਭਗਤ ਕੌਮ ਜੋ ਬਿਨਾਂ ਦੇਖਿਆਂ ਮੰਨ ਲੈਂਦੀ ਹੈ। ਭਗਤ ਦਾ ਮਤਲਬ ਹੈ ਜੋ ਪ੍ਰਮਾਤਮਾ ਨੂੰ ਮੰਨਦਾ ਹੈ ਕਿਉਂਕਿ ਮੰਨਦਾ ਹੈ ਤਾਂ ਉਸਦਾ ਹਿਰਦਾ



ਯਾਦ ਕਰਦਾ ਹੈ। ਇਹੀ ਯਾਦ ਪ੍ਰੇਮ ਬਣ ਜਾਂਦੀ ਹੈ। ਜਿਵੇਂ ਬਣਾਇਆ ਹੋਇਆ ਭੋਜਨ ਤੇ ਖਾਧਾ ਹੋਇਆ ਭੋਜਨ ਅਖ਼ੀਰਲੇ ਤੱਲ 'ਤੇ ਪਹੁੰਚ ਕੇ ਖ਼ੂਨ ਬਣ ਜਾਂਦਾ ਹੈ, ਇਸੇ ਤਰ੍ਹਾਂ ਮੰਨਿਆ ਹੋਇਆ, ਯਾਦ ਕੀਤਾ ਹੋਇਆ ਪ੍ਰੇਮ ਬਣ ਜਾਂਦਾ ਹੈ। ਇਸ ਲਈ ਧਰਮ ਕੀ ਹੈ, ਪ੍ਰੇਮ। ਜੇਕਰ ਪ੍ਰਮਾਤਮਾ ਵਿਆਪਕ ਹੈ ਤਾਂ ਇੰਝ ਕਹਿ ਲਉ, ਪਿਆਰ ਵਿਆਪਕ ਹੈ। ਉਹ ਪ੍ਰਮਾਤਮਾ, ਉਹ ਪਰਮ ਚਾਨਣਾ, ਉਹ ਪਰਮ ਸ਼ਕਤੀ, ਉਹ ਪਰਮ ਰੱਸ ਵਿਆਪਕ ਹੈ ਪਿਆਰ ਬਣ ਕੇ।

*ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥*
*ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ॥*

(ਅੰਗ ੧੪੨੬)

*ਮੰਨੈ ਮਗੁ ਨ ਚਲੈ ਪੰਥੁ॥*
*ਮੰਨੈ ਧਰਮ ਸੇਤੀ ਸਨਬੰਧੁ॥*

(ਜਪੁ ਜੀ ਸਾਹਿਬ)

ਦੋ ਪੰਗਤੀਆਂ ਪਹਿਲੇ ਪਾਤਿਸ਼ਾਹ ਧੰਨ ਗੁਰੂ ਨਾਨਕ ਸਾਹਿਬ ਜੀ ਦੀਆਂ ਜਪੁ ਜੀ ਸਾਹਿਬ ਦੀਆਂ ਅਤੇ ਇਕ ਸਲੋਕ ਪੰਜਵੇਂ ਗੁਰੂ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਹੈ। ਸਤਿਗੁਰੂ ਕਹਿੰਦੇ ਹਨ ਕਿ ਪ੍ਰੇਮ ਦਾ ਪੰਥ ਤਾਂ ਜਾਣਦਾ ਨਹੀਂ ਤੇ ਹੋਰ ਹੋਰ ਪੰਥਾਂ 'ਤੇ ਪੁੱਜਿਆ ਫਿਰਦਾ ਹੈ। ਪੰਥ ਮਾਰਗ ਨੂੰ ਕਹਿੰਦੇ ਹਨ ਤੇ ਜੋ ਇਸ ਉੱਪਰ ਚੱਲਦਾ ਹੈ, ਉਸਨੂੰ ਪੰਥੀ ਕਹਿੰਦੇ ਹਨ। ਬਾਕੀ ਗੁਣ ਸਿਖੇ ਜਾ ਸਕਦੇ ਹਨ, ਸਿਖਾਏ ਜਾ ਸਕਦੇ ਹਨ, ਪਰ ਪ੍ਰੇਮ ਨਹੀਂ। ਪ੍ਰਮਾਤਮਾ ਵਿਆਪਕ ਹੈ ਤੇ ਪ੍ਰੇਮ ਵੀ ਵਿਆਪਕ ਹੈ। ਇਸ ਯੁੱਗ ਦਾ ਇਸ ਲਈ ਧਾਰਮਿਕ ਹੋਣਾ ਕਠਿਨ ਹੈ। ਪਿਛਲੇ ਜੁੱਗਾਂ ਵਿਚ ਮਨੁੱਖ ਬਿਨਾਂ ਦੇਖਿਆਂ ਮੰਨ ਲੈਂਦਾ ਸੀ। ਅੱਜ ਸਿੱਧਾ ਕਹਿੰਦਾ ਹੈ ਅੰਧ ਵਿਸ਼ਵਾਸ ਹੈ। ਬਿਨਾਂ ਦੇਖਿਆਂ ਕਿਵੇਂ ਮੰਨ ਲਈਏ ? ਇਹ ਮਨੁੱਖ ਪ੍ਰਮਾਤਮਾ ਦੇ ਬਾਰੇ ਵਿਚ ਹਮੇਸ਼ਾ ਹਨੇਰੇ ਵਿਚ ਰਹਿੰਦਾ ਹੈ। ਜ਼ਿੰਦਗੀ ਸਾਰੀ ਦੁੱਖਾਂ ਵਿਚ ਰਹਿ ਜਾਏਗੀ, ਕਲ-ਕਲੇਸ਼ ਵਿਚ ਰਹਿ ਜਾਏਗੀ। ਜਿਹੜਾ ਅਸੀਂ ਕਹਿ ਦਿੰਦੇ ਹਾਂ ਕਿ ਇਹ ਪਾਪੀ ਹੈ, ਇਹ ਪੁੰਨੀ ਹੈ, ਇਹ ਇੰਨੀ ਗੱਲ ਨਹੀਂ ਹੈ।

*ਪੁੰਨੀ ਪਾਪੀ ਆਖਣੁ ਨਾਹਿ॥*

ਇਹ ਕਹਿਣ ਮਾਤਰ ਗੱਲ ਨਹੀਂ ਹੈ।

*ਕਰਿ ਕਰਿ ਕਰਣਾ ਲਿਖਿ ਲੈ ਜਾਹੁ॥*

(ਜਪੁ ਜੀ ਸਾਹਿਬ)

ਜੋ ਅਸੀਂ ਕਰਦੇ ਹਾਂ, ਉਸ ਸਮੇਂ ਅੰਦਰ ਲਿਖਿਆ ਜਾਂਦਾ ਹੈ। ਇਹ ਨਹੀਂ ਕਿ ਕੀਤਾ ਸਵੇਰੇ ਤੇ ਲਿਖਿਆ ਸ਼ਾਮ ਨੂੰ ਗਿਆ।

ਇਕ ਸਾਡਾ ਤਨ ਹੈ, ਇਕ ਵਿਆਪਕ ਪ੍ਰਮਾਤਮਾ ਹੈ। ਉਸ ਵਿਚ ਹੀ ਸਭ ਕੁਝ ਹੈ ਅਤੇ

ਉਸ ਵਿਚ ਹੀ ਸਾਡਾ ਤਨ ਹੈ, ਉਸ ਵਿਚ ਸਾਡਾ ਮਨ ਹੈ, ਉਸ ਵਿਚ ਜੀਵ-ਆਤਮਾ ਹੈ। ਉਹ ਜੀਵ-ਆਤਮਾ ਸਾਡਾ ਸੁਖਸ਼ਮ ਸਰੀਰ ਹੈ। ਉੱਨਾ ਹੀ ਸਰੀਰ ਹੈ ਜਿੰਨਾ ਇਹ ਹੈ। ਲੋਕੀਂ ਕਹਿੰਦੇ ਹਨ, ਸੁਖਸ਼ਮ ਸਰੀਰ ਵਿਆਪਕ ਹੈ ਪੂਰਾ ਤਨ ਦੇ ਉੱਤੇ। ਨਿਰਾਕਾਰ ਢਾਂਚਾ ਹੈ। ਤਨ ਜੋ ਕਰਮ ਕਰਦਾ ਹੈ, ਉਸਦੇ ਨਾਲ ਮਨ ਹੋਵੇ ਤਾਂ ਇਕ ਦੱਮ ਜੀਵ-ਆਤਮਾ ਦੇ ਅੰਦਰ ਲਿਖਿਆ ਜਾਂਦਾ ਹੈ। ਉਹ ਜਿਹੜਾ ਲਿਖਿਆ ਜਾਂਦਾ ਹੈ, ਉਸਨੂੰ ਕਹਿੰਦੇ ਹਨ ਸੰਸਕਾਰ। ਉਸੇ ਸਮੇਂ ਲਿਖਿਆ ਜਾਂਦਾ ਹੈ। ਸਰੀਰ ਕਰਮ ਕਰ ਰਿਹਾ ਹੈ, ਉਸ ਵਿਚ ਮਨ ਪੂਰਾ ਨਹੀਂ ਹੈ, ਤਾਂ ਨਹੀਂ ਲਿਖਿਆ ਜਾਏਗਾ। ਅੰਦਰ ਲਿਖਣ ਲਈ ਮਨ ਦਾ ਸ਼ਾਮਿਲ ਹੋਣਾ ਬੜਾ ਜ਼ਰੂਰੀ ਹੈ। ਹਮੇਸ਼ਾ ਜਦੋਂ ਵੀ ਮਨੁੱਖ ਬੁਰਾ ਕਰਮ ਕਰਦਾ ਹੈ, ਮਨ ਉਸ ਵਿਚ ਪੂਰਾ ਹੁੰਦਾ ਹੈ। ਕਿਉਂਕਿ ਖ਼ਤਰਾ ਹੈ ਤੇ ਖ਼ਤਰੇ ਵਿਚ ਮਨ ਇਕਾਗਰ ਹੋ ਜਾਂਦਾ ਹੈ। ਖ਼ਤਰਾ ਮਨੁੱਖ ਨੂੰ ਸਾਵਧਾਨ ਕਰ ਦਿੰਦਾ ਹੈ। ਕਾਨੂੰਨ ਫੜ ਲਵੇਗਾ, ਸਮਾਜ ਦੀਆਂ ਨਜ਼ਰਾਂ ਵਿਚ ਡਿੱਗ ਜਾਵਾਂਗੇ, ਇਸ ਲਈ ਮਨੁੱਖ ਸਾਵਧਾਨੀ ਵਰਤਦਾ ਹੈ। ਭਾਵੇਂ ਸਤਿਗੁਰੂ ਸਾਨੂੰ ਕਹਿੰਦੇ ਹਨ ਕਿ ਨਾਮ ਜਪੋ ਤੇ ਸਤਿਸੰਗ ਵਿਚ ਬੈਠੋ ਪਰ ਕਿਸ ਤਰ੍ਹਾਂ ਬੈਠੋ ?

*ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥*
*ਸਾਵਧਾਨ ਏਕਾਗਰ ਚੀਤ॥*

(ਸੁਖਮਨੀ ਸਾਹਿਬ)

ਸਾਵਧਾਨੀ ਬਿਨਾਂ ਖ਼ਤਰੇ ਤੋਂ ਹੁੰਦੀ ਨਹੀਂ। ਇਕਾਗਰਤਾ ਬਿਨਾਂ ਖ਼ਤਰੇ ਤੋਂ ਹੁੰਦੀ ਨਹੀਂ। ਬੁਰੇ ਕੰਮ ਵਿਚ ਪੂਰਨ ਸਾਵਧਾਨੀ ਹੁੰਦੀ ਹੈ, ਕਿਉਂਕਿ ਖ਼ਤਰਾ ਹੈ। ਕਾਨੂੰਨ ਤੇ ਸਮਾਜ ਦੀ ਪਕੜ ਵਿਚ ਆ ਸਕਦੇ ਹਾਂ।

ਜੋ ਕੁਝ ਕੀਤਾ ਜਾਂਦਾ ਹੈ, ਉਸਦੇ ਵਿਚ ਮਨ ਪੂਰਾ ਹੁੰਦਾ ਹੈ ਤੇ ਉਸਦੇ ਸੰਸਕਾਰ ਬਣਦੇ ਹਨ। ਵਾਹਿਗੁਰੂ ਵਾਹਿਗੁਰੂ ਮੈਂ ਜੱਪ ਰਿਹਾ ਹਾਂ, ਬਾਣੀ ਮੈਂ ਪੜ੍ਹ ਰਿਹਾ ਹਾਂ, ਮੇਰੀ ਸਾਵਧਾਨੀ ਨਹੀਂ ਹੈ, ਕਿਉਂਕਿ ਖ਼ਤਰਾ ਤਾਂ ਕੋਈ ਨਹੀਂ। ਉਲਟਾ ਲੋਕੀਂ ਉਪਮਾ ਕਰਨਗੇ ਕਿ ਚਾਰ ਪਾਠ ਕਰਦਾ ਹੈ, ਉਲਟਾ ਸਨਮਾਨ ਮਿਲ ਜਾਏਗਾ। ਫਿਰ ਕੀ ਹੁੰਦਾ ਹੈ ? ਜਿਵੇਂ ਘਾਸ ਕੱਟਣਾ ਹੁੰਦਾ ਹੈ, ਇਵੇਂ ਹੀ ਪਾਠ ਕਰਨਾ ਹੁੰਦਾ ਹੈ। ਕਿਉਂਕਿ ਸਾਵਧਾਨੀ ਨਹੀਂ ਹੁੰਦੀ, ਇਕਾਗਰਤਾ ਨਹੀਂ ਹੁੰਦੀ ਤਾਂ ਗੁਰਬਾਣੀ ਦੇ ਅੰਦਰ ਸੰਸਕਾਰ ਨਹੀਂ ਬਣਦੇ। ਗੁਰਦੁਆਰੇ ਆਉਣਾ, ਗੁਰਦੁਆਰੇ ਵਿਚ ਬੈਠਣਾ, ਕੀਰਤਨ ਸੁਣਨਾ, ਵਾਹਿਗੁਰੂ ਮੰਤਰ ਦਾ ਜੱਪ ਕਰਨਾ, ਨਿਤਨੇਮ ਕਰਨਾ, ਨਹੀਂ ਲਿਖਿਆ ਜਾਂਦਾ। ਆਮ ਮਨੁੱਖਾਂ ਦਾ ਵਿਵਹਾਰ ਦੱਸਦਾ ਪਿਆ ਹੈ, ਕੋਈ ਪੰਗਤੀ ਅੰਦਰ ਨਹੀਂ ਲਿਖੀ ਗਈ, ਭਾਵੇਂ ਰੋਜ਼ ਪੜ੍ਹਦਾ ਹੈ। ਕੋਈ ਵਾਹਿਗੁਰੂ ਇਸਦੇ ਅੰਦਰ ਪ੍ਰਗਟ ਨਹੀਂ ਹੋਇਆ, ਭਾਵੇਂ ਰੋਜ਼ ਜੱਪਦਾ ਹੈ। ਕਾਰਨ ? ਸਾਵਧਾਨੀ ਨਹੀਂ। ਇਕਾਗਰਤਾ ਨਹੀਂ। ਜਿਸ ਕਰਮ ਵਿਚ ਇਕਾਗਰਤਾ ਨਹੀਂ, ਸਾਵਧਾਨੀ ਨਹੀਂ, ਉਸਦੇ ਅੰਦਰ ਸੰਸਕਾਰ ਨਹੀਂ ਬਣਦੇ। ਮਹਾਰਾਜ ਕਹਿੰਦੇ ਹਨ ਕਿ ਇਹ ਨਾ ਸਮਝਣਾ ਕਿ ਬੜਾ ਪ੍ਰੇਮੀ ਹੈ, ਚਾਰ ਪਾਠ



ਕਰਦਾ ਹੈ। ਜੋ ਕਰਦੇ ਹਾਂ, ਉਹ ਲਿਖਿਆ ਜਾਂਦਾ ਹੈ। ਹੋ ਸਕਦਾ ਹੈ ਜਿਸਨੂੰ ਅਸੀਂ ਪਾਪੀ ਕਹਿ ਰਹੇ ਹਾਂ, ਉਹ ਪਾਪੀ ਨਾ ਹੋਵੇ, ਭੁਲੇਖੇ ਵਿਚ ਗ਼ਲਤੀ ਹੋ ਗਈ ਹੋਵੇ। ਭੁਲੇਖੇ ਵਿਚ ਉਸ ਕੋਲੋਂ ਅਜਿਹਾ ਹੋ ਗਿਆ ਹੋਵੇ ਤੇ ਉਸ ਵਿਚ ਉਸ ਦਾ ਮਨ ਨਹੀਂ ਸੀ। ਗੁਰਬਾਣੀ ਆਪ ਕਹਿੰਦੀ ਹੈ ਕਿ ਬੋਲਿਆ ਤਾਂ ਗ਼ਲਤ ਹੈ ਪਰ ਗੁਰਬਾਣੀ ਕਹਿੰਦੀ ਖਰਾ ਹੈ। ਕਿਉਂ ? ਉਹ ਜੋ ਖੋਟਾ ਬੋਲਿਆ ਹੈ, ਉਸਦੇ ਵਿਚ ਉਸ ਦਾ ਮਨ ਨਹੀਂ ਸੀ। ਮੈਂ ਚੰਗਾ ਵੀ ਬੋਲਾਂ, ਵਾਹਿਗੁਰੂ ਵਾਹਿਗੁਰੂ ਬੋਲਾਂ ਪਰ ਉਸ ਵਿਚ ਮੇਰਾ ਮਨ ਨਹੀਂ ਹੈ, ਉਹ ਵੀ ਅੰਦਰ ਨਹੀਂ ਲਿਖਿਆ ਜਾਏਗਾ। ਪਰ ਸਮਾਜ ਤਾਂ ਦੇਖੇਗਾ ਕਿ ਰੋਜ਼ ਗੁਰਦੁਆਰੇ ਜਾਂਦਾ ਹੈ, ਨਿਤਨੇਮ ਕਰਦਾ ਹੈ, ਦਾਨ ਕਰਦਾ ਹੈ।

ਸਮਾਜ ਦੀ ਨਿਗਾਹ ਵਿਚ ਮੈਂ ਚੰਗਾ ਹੋ ਸਕਦਾ ਹਾਂ, ਪਰ ਇਸ ਚੰਗਿਆਈ ਦੇ ਅੰਦਰ ਸੰਸਕਾਰ ਨਹੀਂ ਬਣਨਗੇ। ਹੁਣ ਤਰਕਬਾਜ਼ ਕਹਿ ਸਕਦੇ ਹਨ ਕਿ ਬਿਨਾਂ ਖ਼ਤਰੇ ਤੋਂ ਫਿਰ ਜੱਪ ਤੱਪ ਨਹੀਂ ਹੋ ਸਕਦਾ ਤਾਂ ਮੈਨੂੰ ਕਹਿਣ ਦੇਣਾ, ਨਹੀਂ ਹੋ ਸਕਦਾ। ਫਿਰ ਕਿਉਂ ਖ਼ਤਰਾ ਪੈਦਾ ਕਰੀਏ ? ਮੈਂ ਅਰਜ਼ ਕਰਾਂ, ਖ਼ਤਰਾ ਤਾਂ ਬਣਿਆ ਹੋਇਆ ਹੈ। ਕਿਹੜਾ ? ਮੌਤ।

*ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥*

(ਅੰਗ ੬੩੧)

ਕਾਲ ਦਾ ਸੱਪ ਤੇਰੇ ਸਿਰ ਉੱਪਰ ਘੁੰਮਦਾ ਪਿਆ ਹੈ।

*ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ*

ਅੱਜ ਜਾਂ ਕੱਲ ਇਸ ਨੇ ਡੰਗ ਮਾਰਨਾ ਹੈ।

*ਸਮਝਿ ਰਾਖਉ ਚੀਤਿ॥*

(ਅੰਗ ੬੩੧)

ਇਹ ਗੱਲ ਸਮਝ। ਖ਼ਤਰਾ ਤਾਂ ਬਣਿਆ ਹੋਇਆ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚ ਨ ਦਾਨੀ॥*

(ਅੰਗ ੭੨੧)

ਅਸੀਂ ਕਹਿੰਦੇ ਹਾਂ ਜਮਾਂ ਨੇ ਫੜ ਲਿਆ ਹੈ ਕੇਸਾਂ ਨੂੰ, ਇਸਲਾਮ ਕਹਿੰਦਾ ਹੈ ਅਜ਼ਰਾਈਲ ਨੇ ਫੜ ਲਿਆ ਹੈ। ਗੁਰੂ ਨਾਨਕ ਸਾਨੂੰ ਸਮਝਾਉਂਦੇ ਹਨ ਕਿ ਮੇਰੇ ਸਿਰ ਦੇ ਕੇਸਾਂ ਨੂੰ ਅਜ਼ਰਾਈਲ ਨੇ ਫੜ ਲਿਆ ਹੈ। ਮੂਏ ਕੇਸਾਂ ਨੂੰ ਕਹਿੰਦੇ ਹਨ। ਇਸ ਖ਼ਤਰੇ ਨੂੰ ਮਨੁੱਖ ਹਰ ਸਮੇਂ ਭੁਲਾਉਂਦਾ ਹੈ। ਇਹ ਖ਼ਤਰਾ ਇਸਨੂੰ ਚੇਤੇ ਨਹੀਂ। ਮੈਨੂੰ ਨਹੀਂ ਉਮੀਦ ਕਿ ਇਸ ਨੂੰ ਪ੍ਰਮਾਤਮਾ ਚੇਤੇ ਆਵੇਗਾ। ਪ੍ਰਮਾਤਮਾ ਨੂੰ ਤਾਂ ਬਾਅਦ ਵਿਚ ਚੇਤੇ ਕਰ, ਪਹਿਲਾਂ ਮੌਤ ਨੂੰ ਚੇਤੇ ਕਰ।

*ਪਹਿਲਾ ਮਰਣੁ ਕਬੂਲਿ*

ਇਸ ਤੋਂ ਬਿਨਾਂ ਤੇਰਾ ਮਨ ਇਕਾਗਰ ਨਹੀਂ ਹੋ ਸਕਦਾ, ਇਸ ਤੋਂ ਬਿਨਾਂ ਤੂੰ ਸਾਵਧਾਨੀ ਨਹੀਂ ਵਰਤੇਂਗਾ।

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*

(ਅੰਗ ੧੧੦੨)

ਕਾਮਨਾਵਾਂ ਨਾਲ ਆਉਣ ਵਾਲੇ ਮਨੁੱਖ ਮੰਦਿਰ, ਮਸਜਿਦ, ਗੁਰਦੁਆਰਿਆਂ ਵਿਚ, ਇਹ ਕੀ ਜਾਣਨ ਕਿ ਸੰਸਾਰ ਦੀ ਕਾਮਨਾ ਜੀਵਨ ਵਿਚ ਹੋਰ ਕੀ ਹੁੰਦੀ ਹੈ। ਠੀਕ ਹੈ ਇਹ ਕੀਰਤਨ ਸੁਣਨਗੇ ਪਰ ਕੋਈ ਸਾਵਧਾਨੀ ਨਹੀਂ, ਕੋਈ ਇਕਾਗਰਤਾ ਨਹੀਂ ਤੇ ਅੰਦਰ ਨਹੀਂ ਲਿਖਿਆ ਜਾਏਗਾ। ਇਕਾਗਰਤਾ ਤੇ ਸਾਵਧਾਨੀ ਕਿੰਨੀ-ਕੁ ਚਾਹੀਦੀ ਹੈ, ਭਗਤ ਰਵਿਦਾਸ ਜੀ ਦੱਸਦੇ ਹਨ। ਸਤਿਸੰਗਤ ਮਿਲ ਰਹੀ ਹੈ। ਸ਼ਹਿਦ ਦੀ ਮੱਖੀ ਫੁੱਲ 'ਤੇ ਬੈਠ ਗਈ ਹੈ। ਰੱਸ ਕੱਢ ਰਹੀ ਹੈ। ਹੁਣ ਇਸ ਨੂੰ ਇਹ ਨਹੀਂ ਪਤਾ ਕਿ ਕਿੰਨੀਆਂ ਮੱਖੀਆਂ ਆਈਆਂ, ਕਿੰਨੀਆਂ ਗਈਆਂ। ਇਹ ਰੱਸ ਵਿਚ ਡੁੱਬੀ ਹੋਈ ਹੈ। ਇੰਨੀ ਸਾਵਧਾਨੀ, ਇੰਨੀ ਇਕਾਗਰ। ਰਵਿਦਾਸ ਕਹਿੰਦੇ ਹਨ ਕਿ ਸਤਿਸੰਗ ਵਿਚ ਇੰਝ ਬੈਠ ਜਿਵੇਂ ਫੁੱਲ 'ਤੇ ਸ਼ਹਿਦ ਦੀ ਮੱਖੀ ਬੈਠਦੀ ਹੈ। ਗੁਰੂ ਦਾ ਸ਼ਬਦ ਤਾਂ ਅੰਮ੍ਰਿਤ ਹੈ, ਮਹਾਂ-ਰੱਸ ਹੈ, ਮਹਾਂ-ਪ੍ਰਕਾਸ਼ ਹੈ। ਤੂੰ ਆਪਣਾ ਹਿਰਦਾ ਇਸ ਨਾਲ ਜੋੜ। ਪਰ ਮਨੁੱਖੀ ਤੱਲ 'ਤੇ ਇਕ ਬਹੁਤ ਵੱਡੀ ਕਮਜ਼ੋਰੀ ਹੈ ਕਿ ਖ਼ਤਰੇ ਤੋਂ ਬਿਨਾਂ ਸਾਵਧਾਨੀ ਨਹੀਂ। ਹੁਣ ਤੁਸੀਂ ਕਹੋਗੇ ਕਿ ਸਤਿਸੰਗ ਤੇ ਗੁਰਦੁਆਰੇ ਵਿਚ ਆਉਣ ਦਾ ਕੀ ਖ਼ਤਰਾ ਹੈ? ਫਿਰ ਇਸਦਾ ਮਤਲਬ ਹੈ ਕਿ ਅਸੀਂ ਸਾਵਧਾਨ ਨਹੀਂ ਹੋ ਸਕਦੇ? ਨਹੀਂ ਹੋ ਸਕਦੇ। ਬਿਨਾਂ ਖ਼ਤਰੇ ਤੋਂ ਇਥੇ ਸਾਵਧਾਨ ਨਹੀਂ ਹੋ ਸਕਦੇ।

ਫੋਕਾ ਕਰਮ-ਕਾਂਡ ਮੈਂ ਸੰਸਾਰ ਵਿਚ ਬਹੁਤ ਦੇਖਦਾ ਹਾਂ। ਜ਼ਿੰਦਗੀ ਕੁਝ ਬਦਲੀ ਹੋਵੇ, ਇਹ ਮਨੁੱਖ ਤੋਂ ਦੇਵਤਾ ਬਣ ਗਿਆ ਹੋਵੇ, ਇਸ ਤਰ੍ਹਾਂ ਨਹੀਂ ਦਿਖਾਈ ਦਿੰਦਾ। ਇਸਦਾ ਵਿਵਹਾਰ ਤਾਂ ਅਜੇ ਵੀ ਮਨੁੱਖਾਂ ਵਾਲਾ ਜਾਂ ਮਨੁੱਖਾਂ ਤੋਂ ਥੱਲੇ ਬਿਲਕੁਲ ਸ਼ੈਤਾਨਾਂ ਵਾਲਾ, ਪਸ਼ੂਆਂ ਵਾਲਾ ਹੈ। ਇਹ ਸਭ ਕੁਝ ਇਸਨੇ ਕੀਤਾ ਹੈ ਤੇ ਅੰਦਰ ਨਹੀਂ ਲਿਖਿਆ ਗਿਆ। ਮੈਂ ਤਾਂ ਬੜੇ ਬੜੇ ਇਤਿਹਾਸਕ ਗੁਰਦੁਆਰਿਆਂ ਵਿਚ ਦੇਖਕੇ ਦੰਗ ਰਹਿ ਜਾਂਦਾ ਹਾਂ ਕਿ ਅੱਧੇ ਤਾਂ ਅੰਮ੍ਰਿਤ ਵੇਲੇ ਸੁੱਤੇ ਪਏ ਹੁੰਦੇ ਹਨ। ਦੋ-ਚਾਰ ਸੱਜਣਾਂ ਨੇ ਮੈਨੂੰ ਕਿਹਾ ਗਿਆਨੀ ਜੀ ! ਤੁਸੀਂ ਇੰਨੀਆਂ ਤਿੱਖੀਆਂ ਗੱਲਾਂ ਕਰਦੇ ਹੋ, ਸਿਰ ਬੋਝਲ ਹੋ ਜਾਂਦਾ ਹੈ। ਕੋਈ ਹਸਾਉਣ ਦੀ ਗੱਲ ਕਰਿਆ ਕਰੋ, ਕੋਈ ਮਨ ਨੂੰ ਪਰਚਾਉਣ ਦੀ ਗੱਲ ਕਰਿਆ ਕਰੋ। ਘੁੰਮ-ਫਿਰ ਕੇ ਮੈਂ ਇਹ ਦੇਖਿਆ ਹੈ, ਕਿੰਨੇ ਸਤਿਸੰਗੀਆਂ ਨੇ ਕਬੂਲ ਕੀਤਾ ਹੈ ਕਿ ਉੱਠ ਤਾਂ ਪੈਂਦੇ ਹਾਂ ਅੰਮ੍ਰਿਤ ਵੇਲੇ, ਵਾਹਿਗੁਰੂ ਵਾਹਿਗੁਰੂ ਵੀ ਕਰਨ ਲੱਗ ਪੈਂਦੇ ਹਾਂ, ਪਰ ਨਹੀਂ ਗੱਲ ਬਣਦੀ। ਨਿਤਨੇਮ ਕਰਦਿਆਂ ਹੱਥੋਂ ਗੁੱਟਕਾ ਡਿੱਗ ਜਾਂਦਾ ਹੈ। ਸਾਵਧਾਨੀ ਨਹੀਂ ਹੈ, ਇਕਾਗਰਤਾ ਨਹੀਂ ਹੈ, ਕਿਉਂਕਿ ਖ਼ਤਰਾ ਤਾਂ ਹੈ ਨਹੀਂ।



ਧੰਨ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਖ਼ਤਰੇ ਦੀ ਚੇਤਾਵਨੀ ਕਰਾ ਰਹੇ ਹਨ। ਤੂੰ ਰੋਜ਼ ਰੋਜ਼ ਛੋਟਾ ਹੋ ਰਿਹਾ ਹੈਂ।

*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*

(ਅੰਗ ੭੨੬)

ਜੇਕਰ ਤੂੰ 80 ਸਾਲ ਜੀਉਣਾ ਹੈ ਤੇ ਅੱਜ ਦਾ ਇਕ ਦਿਨ ਲੰਘ ਗਿਆ ਤਾਂ ਇਕ ਦਿਨ ਘੱਟ ਗਿਆ। ਤੂੰ ਵੱਡਾ ਥੋੜੀ ਹੋਇਆ, ਛੋਟਾ ਹੋਇਆ। ਕਾਰੋਬਾਰ ਵੱਡਾ ਹੋ ਰਿਹਾ ਹੋਵੇਗਾ, ਪੁਰਖਾ ਤੂੰ ਛੋਟਾ ਹੋ ਰਿਹਾ ਹੈਂ। ਤੇਰਾ ਪਰਿਵਾਰ ਵੱਡਾ ਹੋ ਰਿਹਾ ਹੋਵੇਗਾ, ਤੂੰ ਛੋਟਾ ਹੋ ਰਿਹਾ ਹੈਂ। ਤੇਰੀਆਂ ਮਹਿਲ-ਮਾੜੀਆਂ ਵੱਡੀਆਂ ਹੋ ਰਹੀਆਂ ਹੋਣਗੀਆਂ ਪਰ ਤੂੰ ਛੋਟਾ ਹੋ ਰਿਹਾ ਹੈਂ। ਨਿਰਾ ਛੋਟਾ ਨਹੀਂ ਹੋ ਰਿਹਾ, ਰੋਜ਼-ਰੋਜ਼ ਮਿੱਟਦਾ ਜਾ ਰਿਹਾ ਹੈਂ। ਪਹਿਲਾਂ ਤੇਰਾ ਬਚਪਨਾ ਮਿੱਟਿਆ, ਫਿਰ ਤੇਰੀ ਜਵਾਨੀ ਮਿੱਟੀ, ਕੀ ਇਹ ਬੁਢੇਪਾ ਰਹਿਣਾ ਹੈ? ਜੀਉਂਦਿਆਂ-ਜੀਉਂਦਿਆਂ ਤਾਂ ਤੂੰ ਦੋ ਵਾਰੀ ਮਿੱਟ ਗਿਆ। ਇਸ ਲਈ ਜਦੋਂ ਕਿਸੇ ਜਵਾਨ ਨੂੰ ਪੁੱਛੀਏ ਤੇਰਾ ਬਚਪਨਾ ਕਿੱਥੇ ਗਿਆ? ਕਹਿੰਦਾ ਮਰ ਗਿਆ। ਬੁੱਢੇ ਕੋਲੋਂ ਪੁੱਛੀਏ, ਜਵਾਨੀ ਕਿੱਥੇ ਗਈ? ਕਹਿੰਦਾ ਮਰ ਗਈ। ਰੋਜ਼-ਰੋਜ਼ ਮਨੁੱਖ ਮਰ ਰਿਹਾ ਹੈ। ਖ਼ਤਰਾ ਤਾਂ ਸਿਰ 'ਤੇ ਬਣਿਆ ਹੋਇਆ ਹੈ। ਤੂੰ ਗੁਰੂ ਨੂੰ ਬਾਅਦ ਵਿਚ ਮੰਨੀਂ, ਤੂੰ ਪ੍ਰਮਾਤਮਾ ਨੂੰ ਵੀ ਬਾਅਦ ਵਿਚ ਮੰਨੀਂ, ਪਹਿਲਾਂ ਮਰਨ ਕਬੂਲ ਕਰ। ਬੰਦਾ ਕਹਿੰਦਾ ਹੈ, ਇਹ ਕਿਸ ਤਰ੍ਹਾਂ? ਮੈਂ ਤਾਂ ਰੋਜ਼-ਰੋਜ਼ ਵੱਡਾ ਹੋ ਰਿਹਾ ਹਾਂ। ਮੇਰਾ ਕਾਰੋਬਾਰ ਵੱਡਾ ਹੋ ਰਿਹਾ ਹੈ। ਮੇਰੀ ਮਾਨ-ਮਰਿਆਦਾ ਵੱਡੀ ਹੋ ਰਹੀ ਹੈ। ਮੈਂ ਕਿਸ ਤਰ੍ਹਾਂ ਮੰਨ ਲਵਾਂ ਕਿ ਮੈਂ ਛੋਟਾ ਹੋ ਰਿਹਾ ਹਾਂ।

ਸਚਾਈ ਇਹ ਹੈ ਕਿ ਮਨੁੱਖ ਛੋਟਾ ਹੋ ਰਿਹਾ ਹੈ। ਜਿਸ ਦਿਨ ਇਹ ਦਿੱਸ ਪਿਆ ਕਿ ਮੈਂ ਛੋਟਾ ਹੋ ਰਿਹਾ ਹਾਂ ਤੇ ਨਿਰਾ ਛੋਟਾ ਨਹੀਂ ਹੋ ਰਿਹਾ, ਰੋਜ਼ ਮਿੱਟਦਾ ਵੀ ਜਾ ਰਿਹਾ ਹਾਂ, ਤਾਂ ਯਕੀਨ ਜਾਣੋ, ਇਕ ਵਾਰੀ ਵਾਹਿਗੁਰੂ ਆਖਦਿਆਂ ਹੀ ਛੁੱਟ ਜਾਏਗਾ। ਇਕ ਵਾਰੀ ਦਾ ਵਾਹਿਗੁਰੂ ਆਖਣਾ ਵੀ ਉਸਦੇ ਕਪਾਟ ਖੋਲ੍ਹ ਦੇਵੇਗਾ। ਜੇ ਇਸ ਖ਼ਤਰੇ ਤੋਂ ਨਾ-ਸਮਝੀ ਹੈ ਤਾਂ ਸਾਰਾ ਦਿਨ ਵੀ ਇਹ ਵਾਹਿਗੁਰੂ ਵਾਹਿਗੁਰੂ ਕਰਦਾ ਰਹੇ, ਕੁਝ ਵੀ ਨਹੀਂ। ਸਾਰੀ ਜ਼ਿੰਦਗੀ ਵੀ ਪਾਠ ਕਰਦਾ ਰਿਹਾ ਤਾਂ ਕੁਝ ਵੀ ਨਹੀਂ। ਮਨੁੱਖ ਦੇ ਸਾਰੇ ਸਾਧਨ ਹਨ ਮੌਤ ਨੂੰ ਭੁਲਾਉਣ ਦੇ।

ਪੰਜਾਬ ਵਿਚ ਇਕ ਮਹਾਂਪੁਰਸ਼ਾਂ ਦਾ ਡੇਰਾ ਸੀ ਤੇ ਕਿਤੇ ਭਾਦਰੋਂ ਦੇ ਮਹੀਨੇ ਦੀ ਸੰਗਰਾਂਦ ਸੀ ਤੇ ਮੈਨੂੰ ਕਹਿ ਦਿੱਤਾ ਗਿਆ ਕਿ ਅੱਜ ਭਾਦਰੋਂ ਮਹੀਨੇ ਦੀ ਕਥਾ ਕਰਨੀ ਹੈ। ਪ੍ਰਾਣ ਜਦੋਂ ਨਿਕਲਦੇ ਹਨ ਤਾਂ ਸਰੀਰ ਦੀ ਜਿਹੜੀ ਹਾਲਤ ਬਣਦੀ ਹੈ, ਉਸਦੇ ਵਿਚ ਉਸਦਾ ਜ਼ਿਕਰ ਹੈ। ਮੈਂ ਘੰਟਾ ਕਿਤੇ ਇਸੇ ਵਿਚ ਲਾ ਦਿੱਤਾ-

*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*

(ਅੰਗ ੧੩੪)

ਦੋ- ਚਾਰ ਬੀਬੀਆਂ ਤੇ ਦੋ-ਚਾਰ ਮਰਦ ਮੈਨੂੰ ਕਹਿਣ ਲੱਗੇ, ਭਾਗਾਂ ਭਰੀ ਸੰਗਰਾਂਦ ਸੀ।

ਨਿਰਾ ਮੌਤ ਦਾ ਨਕਸ਼ਾ ਰੱਖ ਕੇ ਸੰਗਰਾਂਦ ਦਾ ਦਿਹਾੜਾ ਤੁਸੀਂ ਖ਼ਰਾਬ ਕਰ ਦਿੱਤਾ ਹੈ। ਮੈਂ ਕਿਹਾ ਭਾਦਰੋਂ ਦੇ ਮਹੀਨੇ ਦਾ ਤਾਂ ਸਤਿਗੁਰੂ ਨੇ ਨਕਸ਼ਾ ਹੀ ਇਹੋ ਖਿੱਚਿਆ ਹੈ। ਉਹਨਾਂ ਨੇ ਹਿੰਮਤ ਨਹੀਂ ਹਾਰੀ ਤੇ ਸਿੱਧਾ ਕਹਿ ਦਿੱਤਾ, ਭਾਗਾਂ ਭਰੀ ਸੰਗਰਾਂਦ ਸੀ, ਅਸ਼ੁੱਭ ਕਰ ਦਿੱਤੀ। ਹੁਣ ਮੌਤ ਦੀ ਗੱਲ ਜਦੋਂ ਅਸ਼ੁੱਭ ਹੈ ਤਾਂ ਇਸ ਬੰਦੇ ਦਾ ਮਨ ਕੀ ਇਕਾਗਰ ਹੋਵੇਗਾ ? ਜਦੋਂ ਕਿ ਸਾਹਿਬ ਕਹਿੰਦੇ ਹਨ ਕਿ ਗੁਰੂ ਤੇ ਪ੍ਰਮਾਤਮਾ ਨੂੰ ਬਾਅਦ ਵਿਚ ਮੰਨ, ਪਹਿਲਾਂ ਮਰਨ ਕਬੂਲ ਕਰ। ਜਿਸ ਦਿਨ ਮਨੁੱਖ ਸਿਆਣਾ ਹੋਵੇਗਾ, ਹੋ ਸਕਦਾ ਹੈ ਘਰ ਵਿਚ ਖ਼ੁਸ਼ੀਆਂ ਦੇ ਸਮੇਂ ਵੀ ਉਹ ਮੌਤ ਨੂੰ ਨਾ ਭੁੱਲੇ। ਤ੍ਰਿਲੋਚਨ ਕਹਿੰਦੇ ਹਨ ਕਿ ਅਗਲਾ ਮਰਿਆ ਹੈ ਤੇ ਜਵਾਨ ਪੁੱਤਰ ਸੋਚਦੇ ਪਏ ਹਨ ਕਿ ਮੈਨੂੰ ਕਿੰਨਾ ਹਿੱਸਾ ਮਿਲਣਾ ਹੈ, ਉਸਨੂੰ ਕਿੰਨਾ ਮਿਲਣਾ ਹੈ। ਇਹ ਤਾਂ ਵੰਡ ਵਿਚ ਪੈ ਗਏ। ਮੌਤ ਨੂੰ ਮਰਿਆ ਹੋਇਆ ਦੇਖਕੇ ਵੀ ਮੌਤ ਚੇਤੇ ਨਹੀਂ। ਮਾਂ ਦੀ ਮੌਤ 'ਤੇ ਵੀ ਮੌਤ ਚੇਤੇ ਨਹੀਂ ਆ ਰਹੀ। ਜ਼ਿੰਦਗੀ ਐਵੇਂ ਗਵਾ ਲਈ। ਮੈਂ ਅਰਜ਼ ਕਰਾਂ, ਉਹ ਸੰਸਕਾਰ ਲਿਖਿਆ ਜਾਂਦਾ ਹੈ, ਕਿੱਥੇ ਲਿਖਿਆ ਜਾਂਦਾ ਹੈ ? ਜੀਵ-ਆਤਮਾ ਵਿਚ। ਯਤਨ ਕਰੇ ਤਾਂ ਮਨੁੱਖ ਆਪਣੇ ਸੰਸਕਾਰਾਂ ਨੂੰ ਪੜ੍ਹ ਸਕਦਾ ਹੈ ਅੰਤਰ-ਮੁੱਖੀ ਹੋ ਕੇ। ਇਸ ਲਈ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਕਾਇਆ ਕਾਗਦੁ ਮਨੁ ਪਰਵਾਣਾ॥*
*ਸਿਰ ਕੇ ਲੇਖ ਨ ਪੜੈ ਇਆਣਾ॥*

(ਅੰਗ ੬੬੨)

ਬੜਾ ਇਆਣਾ ਹੈ, ਬੜੇ-ਬੜੇ ਗ੍ਰੰਥ ਪੜ੍ਹ ਲੈਂਦਾ ਹੈ, ਬੜੀਆਂ-ਬੜੀਆਂ ਪੋਥੀਆਂ ਪੜ੍ਹ ਲੈਂਦਾ ਹੈ, ਬੜੀਆਂ ਡਿੱਗਰੀਆਂ ਲੈ ਕੇ ਆਇਆ ਹੈ। ਬੜੇ-ਬੜੇ ਪ੍ਰਮਾਣ-ਪੱਤਰ ਲੈ ਕੇ ਆਇਆ ਹੈ, ਪਰ ਸਿਰ ਦੇ ਲੇਖ ਤਾਂ ਪੜ੍ਹਨੇ ਆਉਂਦੇ ਨਹੀਂ, ਆਪਣੇ ਸੰਸਕਾਰਾਂ ਨੂੰ ਤਾਂ ਪੜ੍ਹਨਾ ਆਉਂਦਾ ਨਹੀਂ।

ਆਪ ਦੀ ਗਿਆਤ ਲਈ ਅਰਜ਼ ਕਰਾਂ। ਸਤਿਸੰਗ ਵਿਚ ਬੈਠਿਆਂ ਵੀ ਅੰਦਰ ਬੁਰਾ ਚਿੰਤਨ ਚੱਲੇ ਤਾਂ ਇਸ ਮਨੁੱਖ ਦੇ ਸੰਸਕਾਰ ਠੀਕ ਨਹੀਂ ਹਨ। ਕਿਸੇ ਬੁਰੀ ਮਹਿਫ਼ਲ ਵਿਚ ਬੈਠ ਕੇ ਵੀ ਗੁਰੂ ਚੇਤੇ ਆਵੇ ਤਾਂ ਸੰਸਕਾਰ ਬੜੇ ਸੁੰਦਰ ਹਨ। ਜਿਸਦੇ ਅੰਦਰ ਸ਼ੁੱਭ ਕੁਝ ਵੀ ਨਹੀਂ ਲਿਖਿਆ ਗਿਆ, ਸ਼ੁੱਭ ਬੈਠਣ ਵਿਚ ਵੀ ਇਸਨੂੰ ਸ਼ੁੱਭ ਚੇਤੇ ਨਹੀਂ ਆਉਂਦਾ। ਜਿਸਨੂੰ ਬੁਰੀ ਸੰਗਤ ਵਿਚ ਬੈਠਣ ਨਾਲ ਵੀ ਪ੍ਰਮਾਤਮਾ ਚੇਤੇ ਆਉਂਦਾ ਹੈ ਤਾਂ ਉਸਦਾ ਕਾਰਨ ਹੈ ਕਿ ਇਹ ਜੱਪਦਾ ਹੋਵੇਗਾ ਪੂਰੀ ਸਾਵਧਾਨੀ ਨਾਲ, ਪੂਰੀ ਇਕਾਗਰਤਾ ਨਾਲ। ਇਹ ਪੁੰਨੀ ਹੈ, ਇਹ ਪਾਪੀ ਹੈ, ਇਹ ਨਿਰੀ ਕਹਿਣ ਮਾਤਰ ਗੱਲ ਨਹੀਂ। ਜਿੰਨਾ ਜਿੰਨਾ ਸ਼ੁੱਭ ਲਿਖਿਆ ਜਾਂਦਾ ਹੈ, ਪਤਾ ਹੈ ਕਿਸ ਤਰ੍ਹਾਂ ਲਿਖਿਆ ਜਾਂਦਾ ਹੈ, ਉੱਨਾ ਹੀ ਅਸ਼ੁੱਭ ਮਿੱਟਦਾ ਜਾਂਦਾ ਹੈ।

ਇਸਦੇ ਉੱਤੇ ਅਜੋਕੇ ਢੰਗ ਨਾਲ ਬੜਾ ਪ੍ਰਤੱਕਸ਼ ਪ੍ਰਮਾਣ ਲਿਖਿਆ ਹੈ। ਇਕ ਕੈਸਟ ਉੱਪਰ ਹੋਰ ਭਰਨਾ ਹੈ ਜਦੋਂ ਕਿ ਉਹ ਪਹਿਲੀ ਭਰੀ ਹੋਈ ਹੈ ਤਾਂ ਪਹਿਲਾ ਮਿੱਟਦਾ ਜਾਏਗਾ, ਦੂਜਾ ਅੰਕਿਤ ਹੁੰਦਾ ਜਾਏਗਾ। ਵਾਹਿਗੁਰੂ ਵਾਹਿਗੁਰੂ ਕੋਈ ਸਾਵਧਾਨੀ ਨਾਲ ਜੱਪ ਰਿਹਾ ਹੈ, ਅੰਦਰ ਭੈੜਾ ਮਿੱਟਦਾ ਜਾਏਗਾ ਤੇ ਸ਼ੁੱਭ ਅੰਕਿਤ ਹੁੰਦਾ ਜਾਏਗਾ। ਉਸੇ ਸਮੇਂ ਲਿਖਿਆ ਜਾਏਗਾ ਇਹ ਸੂਖਸ਼ਮ ਸਰੀਰ ਇਹ ਸਾਰੇ ਸੰਸਕਾਰ ਉਸਦੇ ਵਿਚ ਜਮ੍ਹਾਂ ਹੁੰਦੇ ਹਨ। ਅੰਤਿਮ ਸਮੇਂ ਜਦੋਂ ਇਸ ਅਸਥੂਲ ਸਰੀਰ ਦਾ ਅੰਤ ਹੋ ਜਾਂਦਾ ਹੈ। ਉਹ ਸੂਖਸ਼ਮ ਸਰੀਰ ਆਪਣੇ ਸੰਸਕਾਰਾਂ ਦੇ ਮੁਤਾਬਿਕ ਜਨਮ ਲੈਂਦਾ ਹੈ। ਉਹ ਤਾਂ ਇਕ ਹਵਾ ਹੈ, ਸੰਸਕਾਰਾਂ ਦਾ ਢਾਂਚਾ ਹੈ, ਉਸਨੂੰ ਜੀਵ-ਆਤਮਾ ਕਹਿੰਦੇ ਹਨ। ਉਸ ਵਿਚ ਕਿਹੜੇ ਸੰਸਕਾਰ ਆਉਂਦੇ ਹਨ ? ਜਿਸ ਕਰਮ ਵਿਚ ਮਨ ਸੀ, ਉਹੀ ਅੰਕਿਤ ਹੋਏ, ਦੂਜੇ ਨਹੀਂ ਹੋਏ। ਜੇਕਰ ਅਜਿਹਾ ਹੋਵੇ 90% ਤਾਂ ਉਹ ਸ਼ੁੱਭ ਲਿਖ ਬੈਠਾ ਹੈ। ਥੋੜੇ ਜਿਹੇ ਲੇਖ ਅਜੇ ਨਹੀਂ ਮਿੱਟੇ ਤੇ ਅਸਥੂਲ ਸਰੀਰ ਦਾ ਅੰਤ ਹੋ ਗਿਆ ਹੈ। ਇਸ ਤਰ੍ਹਾਂ ਦੇ ਜਿਹੜੇ ਸੂਖਸ਼ਮ ਸਰੀਰ ਹਨ, ਬਹੁਤ ਲੰਮੇ ਸਮੇਂ ਤੱਕ ਭੱਟਕਦੇ ਹਨ, ਜਨਮ ਨਹੀਂ ਹੁੰਦਾ। ਕਿਉਂ ਨਹੀਂ ਹੁੰਦਾ ? ਜਿੰਨੇ ਸ਼ੁੱਭ ਗੁਣਾਂ ਦੇ ਸੰਸਕਾਰ ਹਨ, ਜਿੰਨਾ ਚੰਗਾ ਲੇਖਾ-ਜੋਖਾ ਉਹਨਾਂ ਦੇ ਕੋਲ ਹੈ, ਉੱਨਾ ਹੀ ਕੋਈ ਚੰਗਾ ਪਰਿਵਾਰ ਮਿਲੇ, ਉੱਨੀ ਚੰਗੀ ਕੋਈ ਮਾਂ ਮਿਲੇ ਤਾਂ ਉਹਨਾਂ ਦਾ ਆਉਣਾ ਹੁੰਦਾ ਹੈ। ਉਹ ਕਿਥੇ ਭਟਕਦੇ ਹਨ ? ਇਹ ਮੰਦਿਰ, ਮਸਜਿਦ, ਗੁਰਦੁਆਰਿਆਂ ਵਿਚ ਹੁੰਦੇ ਹਨ। ਇਹ ਸੰਸਕਾਰ ਪੂਰਨ ਤੌਰ 'ਤੇ ਸ਼ੁੱਭ ਹੋ ਜਾਂਦੇ ਹਨ ਅਤੇ ਸ਼ੁੱਭ ਸੰਸਕਾਰਾਂ ਦਾ ਢਾਂਚਾ ਖ਼ਤਮ ਹੋ ਜਾਂਦਾ ਹੈ। ਇਹ ਸੂਖਸ਼ਮ ਸਰੀਰ ਪ੍ਰਮਾਤਮਾ ਵਿਚ ਹੀ ਲੀਨ ਹੋ ਜਾਂਦਾ ਹੈ, ਇਸ ਤਰ੍ਹਾਂ ਜਿਵੇਂ ਬੂੰਦ ਸਾਗਰ ਵਿਚ ਲੀਨ ਹੋ ਜਾਂਦੀ ਹੈ-

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

(ਅੰਗ ੮੪੬)

ਭਾਵੇਂ ਸਰੀਰ ਦੀ ਮੌਤ ਹੋਈ ਹੈ ਭਾਵੇਂ ਨਹੀਂ, ਉਸਦਾ ਸੂਖਸ਼ਮ ਸਰੀਰ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ। ਹੁਣ ਅਜਿਹਾ ਮਨੁੱਖ ਪ੍ਰਮਾਤਮਾ ਵਰਗਾ ਹੈ। ਹਰੀ ਦੇ ਦਰਸ਼ਨ ਹਰੀ ਦੇ ਭਗਤ ਦੇ ਦਰਸ਼ਨ ਹਨ। ਮਹਾਰਾਜ ਕਹਿੰਦੇ ਹਨ, ਮੇਰੇ ਵਰਗੇ ਤਾਂ ਕਰੋੜਾਂ ਹਨ, ਪਰ ਜੋ ਸੰਤ ਹੈ, ਰਾਮ ਤੇ ਸੰਤ ਵਿਚ ਕੋਈ ਭੇਦ ਨਹੀਂ, ਦੋਨੋਂ ਇਕੋ ਹਨ। ਸੰਤ ਦੇ ਦਰਸ਼ਨ ਰਾਮ ਦੇ ਦਰਸ਼ਨ, ਰਾਮ ਦੇ ਦਰਸ਼ਨ ਸੰਤ ਦੇ ਦਰਸ਼ਨ। ਗੁਰੂ ਦੇ ਦਰਸ਼ਨ ਪੂਰਨ ਗੁਰਮੁਖ ਦੇ ਦਰਸ਼ਨ, ਪੂਰੇ ਗੁਰਮੁਖ ਦੇ ਦਰਸ਼ਨ ਗੁਰੂ ਦੇ ਦਰਸ਼ਨ-

*ਖ਼ਾਲਸਾ ਮੇਰੋ ਰੂਪ ਹੈ ਖਾਸ॥*
*ਖ਼ਾਲਸਹ ਮਹਿ ਹਉਂ ਕਰਹੁੰ ਨਿਵਾਸ॥*

ਜਿੱਥੇ ਗੁਰੂ ਦੇ ਸੰਸਕਾਰ ਇੰਨੇ ਅੰਕਿਤ ਹੋ ਗਏ, ਗੁਰਬਾਣੀ ਭਰਪੂਰ ਰੂਪ ਵਿਚ ਇੰਨੀ ਅੰਕਿਤ ਹੋ ਗਈ, ਸਾਰੇ ਅਸ਼ੁੱਭ ਸੰਸਕਰ ਮਿੱਟ ਗਏ ਹਨ। ਇਹ ਤਾਂ ਗੁਰੂ ਵਰਗਾ ਹੈ। ਇਸਦੇ ਵਿਚੋਂ ਤਾਂ ਸਤਿਗੁਰੂ ਦੀ ਝਲਕ ਮਿਲਦੀ ਹੈ।

ਮਨੁੱਖ ਨੂੰ ਇਹ ਅਵਸਰ ਮਿਲਿਆ ਹੈ ਪ੍ਰਮਾਤਮਾ ਹੋਣ ਦਾ। ਇਹ ਗੱਲ ਵੱਖਰੀ ਹੈ ਕਿ

ਇਹ ਕਿਵੇਂ ਹੋਵੇਗਾ ਤੇ ਕਦੋਂ ਹੋਵੇਗਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਪ੍ਰੇਮ ਦੇ ਪੰਥ 'ਤੇ ਚੱਲੇਗਾ ਤਾਂ ਹੋਵੇਗਾ, ਹੋਰ ਕਿਸੇ ਪੰਥ 'ਤੇ ਚੱਲ ਰਿਹਾ ਹੈ ਤਾਂ ਨਹੀਂ ਹੋਵੇਗਾ। ਬਾਕੀ ਜਿੰਨੇ ਵੀ ਪੰਥ ਹਨ, ਉਹ ਭਟਕਾਉਣਗੇ। ਜਿਹੜਾ ਪ੍ਰੇਮ ਸਿਰਫ਼ ਪਰਿਵਾਰ ਦੇ ਤੱਲ 'ਤੇ ਰੁੱਕ ਗਿਆ ਹੈ, ਉਸਨੂੰ ਫਿਰ ਮੋਹ ਕਹਿੰਦੇ ਹਨ। ਇਹ ਪ੍ਰੇਮ ਸਾਗਰ ਨਹੀਂ ਹੋਇਆ, ਛੱਪੜੀ ਰਹਿ ਗਿਆ। ਛੱਪੜੀ ਵਿਚੋਂ ਪਾਣੀ ਤਾਂ ਮਿਲ ਜਾਏਗਾ, ਛੱਪੜੀ ਵਿਚੋਂ ਮੋਤੀ ਨਹੀਂ ਮਿਲਣਗੇ।

*ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ॥*
*ਪੋਖਰਿ ਪੋਖਰਿ ਢੂੰਢਤੇ ਭਲੋ ਨ ਕਹਿਹੈ ਕੋਇ॥*

(ਅੰਗ ੧੩੬੭)

ਪ੍ਰੇਮ ਵਿਸ਼ਾਲ ਹੋਣਾ ਚਾਹੀਦਾ ਹੈ ਸਾਗਰ ਦੀ ਤਰ੍ਹਾਂ, ਭਾਵੇਂ ਇਹ ਖਾਰਾ ਹੈ, ਭਾਵ ਸਾਗਰ ਦੀ ਤਰ੍ਹਾਂ ਹੋਣਾ ਬੜਾ ਕਠਿਨ ਹੈ। ਜਿਸਨੂੰ ਅਸੀਂ ਕਹਿੰਦੇ ਹਾਂ ਇਹ ਪ੍ਰੇਮੀ ਹੈ, ਉਹ ਪ੍ਰੇਮ ਦੇ ਨਾ ਅਜੇ ਨੇੜੇ ਗਿਆ ਤੇ ਨਾ ਉਸਨੂੰ ਸਮਝਿਆ। ਪ੍ਰਮਾਤਮਾ ਦੇ ਗੁਣਾਂ ਦੇ ਮੋਤੀ ਉਸ ਪ੍ਰੇਮ ਦੇ ਸਾਗਰ ਵਿਚੋਂ ਹੀ ਲੱਭਣੇ ਹਨ, ਮੋਹ ਦੀ ਛੱਪੜੀ ਵਿਚੋਂ ਨਹੀਂ। ਇਕ ਛੱਪੜੀ ਵਿਚੋਂ ਮੋਤੀ ਨਹੀਂ ਲੱਭੇ ਤਾਂ ਦੂਜੀ, ਦੂਜੀ ਛੱਪੜੀ ਵਿਚੋਂ ਮੋਤੀ ਨਹੀਂ ਲੱਭੇ ਤਾਂ ਤੀਜੀ। ਸ਼ਾਇਦ ਇਕ ਭਰਾ ਕੋਲੋਂ ਆਤਮਕ ਆਨੰਦ ਨਹੀਂ ਮਿਲਿਆ ਤਾਂ ਦੂਜੇ ਭਰਾ ਕੋਲੋਂ। ਸ਼ਾਇਦ ਦੂਜੇ ਭਰਾ ਕੋਲੋਂ ਦੈਵੀ ਗੁਣਾਂ ਦੇ ਸੁੱਚੇ ਮੋਤੀ ਨਹੀਂ ਮਿਲੇ ਤਾਂ ਪੁੱਤਰ ਕੋਲੋਂ ਦੇਖ ਲਈਏ। ਪੁੱਤਰ ਕੋਲੋਂ ਨਹੀਂ ਮਿਲੇ ਤਾਂ ਪਿਤਾ ਕੋਲੋਂ ਦੇਖ ਲਈਏ। ਫਿਰ ਪਤਨੀ ਕੋਲੋਂ ਦੇਖ ਲਈਏ। ਕਬੀਰ ਕਹਿੰਦੇ ਹਨ ਕਿ ਇਹਨਾਂ ਛੱਪੜੀਆਂ ਵਿਚੋਂ ਮੋਤੀ ਨਹੀਂ ਮਿਲਦੇ, ਕਿਉਂਕਿ ਤੂੰ ਇਸ ਛੱਪੜੀ ਵਿਚੋਂ ਸੁੱਖ ਦੇ ਮੋਤੀ ਲੱਭਣੇ ਹਨ। ਉਹ ਵੀ ਤੇਰੀ ਛੱਪੜੀ ਵਿਚੋਂ ਸੁੱਖ ਦੇ ਮੋਤੀ ਲੱਭਦੇ ਹਨ। ਤੁਲਸੀ ਕਹਿੰਦੇ ਹਨ ਕਿ ਉਹ ਮੇਰੇ ਕੋਲੋਂ ਸੁੱਖ ਦੀ ਤਲਬ ਕਰਦਾ ਹੈ ਤੇ ਮੈਂ ਉਸ ਕੋਲੋਂ ਸੁੱਖ ਦੀ ਤਲਬ ਕਰਦਾ ਹਾਂ। ਇਹਨਾਂ ਛੱਪੜੀਆਂ ਵਿਚ ਲੱਭਿਆ ਤਾਂ ਕੁਝ ਵੀ ਨਹੀਂ। ਭਰਾ ਦੀ ਛੱਪੜੀ ਵੀ ਫਰੋਲ ਕੇ ਦੇਖ ਲਈ, ਮਾਂ-ਬਾਪ ਦੀ ਵੀ, ਪਤਨੀ ਦੀ ਵੀ, ਪੁੱਤਰਾਂ ਦੀ ਵੀ।

ਕਬੀਰ ਇਹ ਸਮਝਾਉਂਦੇ ਹਨ ਕਿ ਮੋਹ ਦੇ ਤੱਲ 'ਤੇ ਨਾ ਰੁੱਕ। ਛੱਪੜੀਆਂ ਦੇ ਤੱਲ 'ਤੇ ਨਾ ਰੁੱਕ। ਛੱਪੜੀ ਦਾ ਪਾਣੀ ਵੱਧ ਤੋਂ ਵੱਧ ਤੇਰੀ ਪਿਆਸ ਮਿਟਾ ਸਕਦਾ ਹੈ, ਤੈਨੂੰ ਮਾਲਾਮਾਲ ਤਾਂ ਸਾਗਰ ਹੀ ਕਰੇਗਾ। ਮੋਤੀ ਉਥੋਂ ਮਿਲਣਗੇ। ਇਕੋ ਕਠਿਨ ਹੈ ਮੋਹ ਨੂੰ ਪ੍ਰੇਮ ਬਣਾਉਣਾ। ਕੋਈ ਪ੍ਰੇਮ ਨਾਲ ਕੀਰਤਨ ਕਰਦਾ ਹੈ, ਮੈਂ ਤਾਂ ਅੱਜ ਤੱਕ ਨਹੀਂ ਦੇਖਿਆ। ਜਿਨ੍ਹਾਂ ਨੂੰ ਤੁਸੀਂ ਕਹਿੰਦੇ ਹੋ, ਉਹ ਪ੍ਰੇਮੀ ਨਹੀਂ। ਉਹ ਤਾਂ ਪ੍ਰੇਮ ਨਾਲ ਸੇਵਾ ਕਰਦਾ ਹੈ, ਕਦੀ ਹੀ ਨਹੀਂ। ਪ੍ਰੇਮ ਤਾਂ ਸਾਗਰ ਹੈ। ਪ੍ਰਮਾਤਮਾ ਸਾਗਰ ਹੈ, ਪ੍ਰੇਮੀ ਸਾਗਰ ਹੋ ਜਾਂਦਾ ਹੈ ਅਤੇ ਸਾਗਰ ਹੀ ਰਤਨਾਂ ਦੀ ਖਾਨ ਹੈ।

ਬਹੁਤ ਲੰਮੇ ਸਮੇਂ ਤੱਕ ਪੈਰਾਂ ਤੇ ਹੱਥਾਂ ਵਿਚ ਪਈਆਂ ਹੋਈਆਂ ਹੱਥ-ਕੜੀਆਂ ਗਹਿਣਾ



ਪ੍ਰਤੀਤ ਹੋਣ ਲੱਗ ਪਈਆਂ। ਹੈ ਤਾਂ ਹੱਥ-ਕੜੀਆਂ ਮੋਹ ਦੀਆਂ ਪਰ ਕਿਉਂਕਿ ਕਈ ਜਨਮਾਂ ਤੋਂ ਪਈਆਂ ਹਨ। ਕਿੰਨੇ ਜਨਮਾਂ ਤੱਕ ਪਈਆਂ ਰਹਿਣਗੀਆਂ ? ਜਿੰਨੇ ਚਿਰ ਤੱਕ ਮਨ ਹੈ। ਤਨ ਤਾਂ ਸਾਡੇ ਕੋਲ ਹੈ, ਇਸਨੂੰ ਇਕ ਦਿਨ ਪ੍ਰਕਿਰਤੀ ਖ਼ਤਮ ਕਰ ਦਿੰਦੀ ਹੈ। ਮਨ ਨੂੰ ਪ੍ਰਕਿਰਤੀ ਨਹੀਂ ਬਦਲ ਸਕਦੀ। ਉਹ ਸਾਨੂੰ ਮਾਰਨਾ ਪਵੇਗਾ। ਧੰਨ ਗੁਰੂ ਅਮਰਦਾਸ ਮਹਾਰਾਜ ਜੀ ਫੁਰਮਾਣ ਕਰਦੇ ਹਨ-

*ਮਨੁ ਮਰੈ ਧਾਤੁ ਮਰਿ ਜਾਇ॥*

(ਅੰਗ ੬੬੫)

ਮਨ ਮਰਦਾ ਹੈ ਤਾਂ ਕਾਮ ਮਰਦਾ ਹੈ, ਉਂਝ ਨਹੀਂ ਮਰਦਾ। ਮਨ ਮਰਦਾ ਹੈ ਤਾਂ ਹੰਕਾਰ ਮਰਦਾ ਹੈ, ਉਂਝ ਨਹੀਂ ਮਰਦਾ। ਮਨ ਮਰਦਾ ਹੈ ਤਾਂ ਲੋਭ ਮਰਦਾ ਹੈ, ਉਂਝ ਨਹੀਂ ਮਰਦਾ। ਮਨ ਮਰਦਾ ਹੈ ਤਾਂ ਮੋਹ ਮਰਦਾ ਹੈ, ਉਂਝ ਮੋਹ ਨੂੰ ਮਾਰਨਾ ਔਖਾ ਹੈ। ਮਨ ਮਰਦਾ ਹੈ ਤਾਂ ਕ੍ਰੋਧ ਮਰਦਾ ਹੈ, ਉਂਝ ਨਹੀਂ ਮਰਦਾ। ਮਨ ਕੀ ਹੈ ? ਹੰਕਾਰ, ਕ੍ਰੋਧ, ਲੋਭ, ਮੋਹ, ਕਾਮ, ਇਹ ਤਾਂ ਮਨ ਵਿਚ ਹੈ। ਇਕ ਦਿਨ ਪ੍ਰਕਿਰਤੀ ਤਨ ਨੂੰ ਖ਼ਤਮ ਕਰ ਦਿੰਦੀ ਹੈ। ਤਨ ਸਾਰੇ ਸ਼ਮਸ਼ਾਨ ਘਾਟ ਵੱਲ ਜਾ ਰਹੇ ਹਨ, ਹੋਰ ਕਿਤੇ ਨਹੀਂ ਜਾ ਰਹੇ। ਪ੍ਰਕਿਰਤੀ ਮਨ ਨੂੰ ਨਹੀਂ ਖ਼ਤਮ ਕਰਦੀ। ਇਸ ਲਈ ਤਨ ਦਾ ਖ਼ਤਮ ਹੋਣਾ ਹੰਕਾਰ ਦਾ ਖ਼ਤਮ ਹੋਣਾ ਨਹੀਂ ਹੈ। ਤਨ ਦਾ ਖ਼ਤਮ ਹੋਣਾ ਕਾਮ ਦਾ, ਲੋਭ ਦਾ, ਮੋਹ ਦਾ, ਕ੍ਰੋਧ ਦਾ ਖ਼ਤਮ ਹੋਣਾ ਨਹੀਂ ਹੈ, ਉਹ ਤਾਂ ਸਾਰੇ ਦਾ ਸਾਰਾ ਬੀਜ ਰੂਪ ਵਿਚ ਮਨ ਦੇ ਵਿਚ ਹੈ। ਜੇ ਮਨ ਮਰੇ ਤਾਂ ਇਹ ਪੰਜੇ ਮਰਨ। ਫਿਰ ਕੀ ਹੁੰਦਾ ਹੈ ? ਮਨ ਵਿਚ ਤਾਂ ਕਾਮ ਮੌਜੂਦ ਹੈ। ਇਹ ਫਿਰ ਆਪਣੀ ਕਾਮਨਾ ਸੰਸਕਾਰਾਂ ਦੇ ਮੁਤਾਬਿਕ ਦੋ ਸਰੀਰਾਂ ਨਾਲ ਜੋੜ ਕੇ ਫਿਰ ਸਰੀਰ ਪ੍ਰਾਪਤ ਕਰ ਲੈਂਦਾ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ-

*ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।*

(ਵਾਰ ੧, ਪਉੜੀ ੧੫)

ਤਨ ਦੇ ਮਰਦਿਆਂ ਕਾਮ ਦੀ ਵਾਸ਼ਨਾ ਥੋੜੀ ਮਰਦੀ ਹੈ। ਤਨ ਦੇ ਮਰਦਿਆਂ ਹੰਕਾਰ ਥੋੜੀ ਮਰਦਾ ਹੈ, ਹੰਕਾਰ ਤਾਂ ਰਹਿੰਦਾ ਹੈ। ਇਹ ਹੰਕਾਰ ਫਿਰ ਅਗਲਾ ਜਨਮ ਕਰਵਾ ਦੇਵੇਗਾ।

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥*

(ਅੰਗ ੪੬੬)

ਬੰਧਨ ਤਾਂ ਮੌਜੂਦ ਹੈ, ਕੀ ਹੋਇਆ ਤਨ ਮਰ ਗਿਆ, ਹੱਥਕੜੀਆਂ ਤਾਂ ਮੌਜੂਦ ਹਨ। ਹੰਕਾਰ, ਲੋਭ, ਕਾਮ, ਮੋਹ, ਕ੍ਰੋਧ ਇਹ ਤਾਂ ਮੌਜੂਦ ਹੈ। ਜੇਕਰ ਤਨ ਦੇ ਮਰਦਿਆਂ ਹੀ ਹੰਕਾਰ ਮਰ ਸਕਦਾ ਹੈ ਜਾਂ ਕਾਮ ਮਰ ਸਕਦਾ ਹੈ ਤਾਂ ਇਹ ਜੱਪ ਤੱਪ ਕਰਨ ਦੀ ਲੋੜ ਹੀ ਨਹੀਂ, ਗੁਰਦੁਆਰੇ ਆਉਣ ਦੀ ਕੋਈ ਲੋੜ ਹੀ ਨਹੀਂ। ਨਹੀਂ ਮਰਦਾ। ਦੂਜਾ ਪ੍ਰਕਿਰਤੀ ਤਨ ਨੂੰ ਇਕ ਦਿਨ ਕਮਜ਼ੋਰ ਕਰ ਦਿੰਦੀ ਹੈ ਤਾਂ ਵੀ ਹੰਕਾਰ ਕਮਜ਼ੋਰ ਨਹੀਂ ਹੁੰਦਾ। ਤਾਂ ਵੀ ਕ੍ਰੋਧ ਕਮਜ਼ੋਰ

ਨਹੀਂ ਹੁੰਦਾ। ਕਾਮ ਕਮਜ਼ੋਰ ਨਹੀਂ ਹੁੰਦਾ, ਬਲਵਾਨ ਹੁੰਦਾ ਹੈ। 90-90 ਸਾਲ ਦੇ ਬਜ਼ੁਰਗ ਵੀ ਮੇਰੇ ਨਾਲ ਚੱਲਦੇ ਹਨ। ਹੁਣ ਵੀ ਇਕ-ਦੋ ਹਨ। ਉਹਨਾਂ ਨੇ ਵੀ ਕਿਹਾ ਕਿ ਇਸ ਪੀੜਾ ਨੂੰ ਕਿਵੇਂ ਹਟਾਈਏ। ਸਰੀਰ ਹੱਡੀਆਂ ਦਾ ਢਾਂਚਾ ਹੋ ਗਿਆ ਹੈ, ਪਰ ਕਾਮ ਤਾਂ ਜਾਂਦਾ ਨਹੀਂ, ਹੰਕਾਰ ਤਾਂ ਜਾਂਦਾ ਨਹੀਂ। ਦੋਹਾਂ ਦੀ ਮੌਤ ਹੁੰਦੀ ਹੈ - ਤਨ ਦੀ, ਮਨ ਦੀ। ਤਨ ਦੀ ਮੌਤ ਪ੍ਰਕਿਰਤੀ ਕਰਦੀ ਹੈ, ਮਨ ਦੀ ਮੌਤ ਪ੍ਰਮਾਤਮਾ ਦਾ ਚਿੰਤਨ ਕਰਦਾ ਹੈ। ਮਨ ਜੋ ਕੁਝ ਵੀ ਕਰਦਾ ਹੈ, ਉਹ ਸੰਸਕਾਰ ਜੀਵ-ਆਤਮਾ ਨੂੰ ਦੇ ਦਿੰਦਾ ਹੈ। ਇਸੇ ਨੂੰ ਕਹਿੰਦੇ ਹਨ ਉਸੇ ਸਮੇਂ ਲਿਖਿਆ ਜਾਂਦਾ ਹੈ। ਚਿੱਤਰਗੁਪਤ ਲਿਖਦਾ ਗਿਆ, ਪਰ ਉਹ ਲਿਖਿਆ ਹੋਇਆ ਦਿਖਾਈ ਨਹੀਂ ਦਿੰਦਾ ਪਿਆ। ਸੰਸਕਾਰ ਨਹੀਂ ਦਿਖਾਈ ਦਿੰਦੇ।

ਹਮੇਸ਼ਾ ਪਾਠ ਵਿਚ, ਕੀਰਤਨ ਵਿਚ, ਜੱਪ ਵਿਚ ਪੂਰਾ ਮਨ ਨਹੀਂ ਹੁੰਦਾ। ਇਸਦੇ ਸੰਸਕਾਰ ਬਣਦੇ ਹੀ ਨਹੀਂ। ਬਾਣੀ ਕੋਮਲ ਬਣਾ ਦਿੰਦੀ ਹੈ, ਪਰ ਇਹ ਤਾਂ ਬੜੇ ਸਖ਼ਤ ਹਨ। ਬਾਣੀ ਅਤਿਅੰਤ ਦਇਆਲੂ ਬਣਾ ਦਿੰਦੀ ਹੈ, ਪਰ ਇਹ ਤਾਂ ਬੜੇ ਕਠੋਰ ਹਨ। ਬਾਣੀ ਸਮਦ੍ਰਿਸ਼ਟ ਬਣਾ ਦਿੰਦੀ ਹੈ, ਪਰ ਇਹ ਤਾਂ ਬੜੇ ਵਿਤਕਰੇ ਨਾਲ ਦੇਖਦੇ ਹਨ। ਬਾਣੀ ਨਿਰਵੈਰ ਵੀ ਹੈ, ਮਨ ਨੂੰ ਨਿਰਵੈਰ ਬਣਾ ਦਿੰਦੀ ਹੈ। ਮੈਂ ਅਰਜ਼ ਕਰਾਂ, ਮਨ ਵਿਚ ਬਾਣੀ ਨਹੀਂ ਹੈ। ਜਿਵੇਂ ਜਿਵੇਂ ਬਾਣੀ ਦੇ ਸੰਸਕਾਰ ਬਣਦੇ ਹਨ, ਵਿਅਰਥ ਦੇ ਸੰਸਕਾਰ ਮਿੱਟਣੇ ਸਨ। ਫਿਰ ਮਨ ਕਮਜ਼ੋਰ ਹੋਣਾ ਸੀ। ਕਈ ਜਨਮਾਂ ਵਿਚ ਇਸਨੇ ਜੋ ਕਿਰਤ ਕੀਤੀ ਹੈ, ਮਾਨਸਿਕ ਜਾਂ ਸਰੀਰਕ ਤੱਲ 'ਤੇ ਕਾਮ ਵੱਸ ਹੋ ਕੇ ਕੀਤੀ ਹੈ, ਕ੍ਰੋਧ ਵੱਸ ਹੋ ਕੇ ਕੀਤੀ ਹੈ, ਹੰਕਾਰ ਵੱਸ ਹੋ ਕੇ ਕੀਤੀ ਹੈ। ਸਾਰੇ ਸੰਸਕਾਰ ਜਮ੍ਹਾਂ ਹੋ ਗਏ। ਬਾਣੀ ਉਹਨਾਂ ਸੰਸਕਾਰਾਂ ਨੂੰ ਖ਼ਤਮ ਕਰ ਦਿੰਦੀ ਹੈ।

ਜਿਹੜੇ ਕਈ ਜਨਮਾਂ ਦੇ ਸੰਸਕਾਰ ਸਨ, ਬਣੇ ਕਿਵੇਂ ? ਕਰਮ ਨਾਲ। ਕਿਹੜੇ ਕਰਮ ਨਾਲ ? ਜਿਸ ਵਿਚ ਮਨ ਸ਼ਾਮਿਲ ਸੀ। ਕਰਮ ਤਾਂ ਕੀਤੇ ਹੰਕਾਰ ਵੱਸ ਹੋ ਕੇ, ਕਰਮ ਤਾਂ ਕੀਤੇ ਲੋਭ ਵੱਸ ਹੋ ਕੇ, ਕਰਮ ਤਾਂ ਕੀਤੇ ਕਾਮ ਵੱਸ ਹੋ ਕੇ, ਕਰਮ ਤਾਂ ਕੀਤੇ ਮੋਹ ਵੱਸ ਹੋ ਕੇ, ਕ੍ਰੋਧ ਵੱਸ ਹੋ ਕੇ। ਸ਼ਾਇਦ ਇਸ ਆਧਾਰ 'ਤੇ ਕਬੀਰ ਨੇ ਕਹਿ ਦਿੱਤਾ-

*ਪਾਪ ਪੁੰਨ ਦੁਇ ਏਕ ਸਮਾਨ॥*

(ਅੰਗ ੩੨੫)

ਮੈਂ ਅਰਜ਼ ਕਰਾਂ, ਉਸ ਕਰਮ ਦੇ ਸੰਸਕਾਰ ਅੰਦਰ ਲਿਖੇ ਜਾਂਦੇ ਹਨ, ਜਿਸ ਵਿਚ ਮਨ ਹੋਵੇ ਤੇ ਜਿਸ ਕਰਮ ਵਿਚ ਮਨ ਨਹੀਂ, ਉਸਦੇ ਸੰਸਕਾਰ ਨਹੀਂ ਲਿਖੇ ਜਾਂਦੇ। ਸਤਿਗੁਰ ਰਹਿਮਤ ਕਰਨ।

*ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥*
*ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ॥*

(ਅੰਗ ੧੪੨੬)



ਸਤਿਗੁਰੂ ਕਹਿੰਦੇ ਹਨ ਕਿ ਪ੍ਰੇਮ ਦਾ ਪੰਥ ਤਾਂ ਜਾਣਦਾ ਨਹੀਂ ਤੇ ਹੋਰ ਹੋਰ ਪੰਥਾਂ 'ਤੇ ਪੁੱਜਿਆ ਫਿਰਦਾ ਹੈ। ਮਨੁੱਖ ਪਰਮ ਗਿਆਨ ਵਿਚ ਜੀਵੇ, ਅਗਿਆਨਤਾ ਤਾਂ ਰੋਜ਼ ਵੱਧਦੀ ਜਾ ਰਹੀ ਹੈ। ਅੱਜ ਜਿੰਨੇ ਸਕੂਲ ਤੇ ਕਾਲਜ, ਯੂਨੀਵਰਸਿਟੀਆਂ ਹਨ, ਪਹਿਲਾਂ ਨਹੀਂ ਸਨ। ਸ੍ਰੀ ਕ੍ਰਿਸ਼ਨ ਜੀ ਨੇ ਪੜ੍ਹਨਾ ਸੀ, ਮਥੁਰਾ ਤੋਂ ਅਵੰਤਿਕਾ ਉਜੈਨ ਜਾਣਾ ਪਿਆ। ਪੰਜ-ਛੇ ਸੌ ਮੀਲ ਤੱਕ ਕੋਈ ਵਿਦਿਆਲਿਆ ਨਹੀਂ ਸੀ। ਸੰਪੰਨ ਘਰਾਣਿਆਂ ਦੇ ਬੱਚੇ ਪੜ੍ਹਦੇ ਸਨ, ਰਾਜ-ਘਰਾਣਿਆਂ ਦੇ ਬੱਚੇ ਪੜ੍ਹਦੇ ਸਨ, 99% ਲੋਕ ਅਨਪੜ੍ਹ ਰਹਿ ਜਾਂਦੇ ਸਨ। ਅੱਜ ਯੋਰਪ, ਅਮਰੀਕਾ ਤਾਂ ਪੜ੍ਹਿਆ ਲਿਖਿਆ ਹੋ ਗਿਆ। ਉਥੇ ਪੰਜ ਸਾਲ ਦਾ ਬੱਚਾ ਹੋਇਆ ਤੇ ਕਿਸੇ ਨੇ ਸਕੂਲ ਨਹੀਂ ਪਾਇਆ ਤਾਂ ਮਾਂ-ਬਾਪ 'ਤੇ ਜੁਰਮਾਨਾ ਪਾ ਦਿੱਤਾ ਜਾਂਦਾ ਹੈ ਕਿ ਤੇਰਾ ਮੁੰਡਾ 5 ਸਾਲ ਦਾ ਹੋ ਗਿਆ ਹੈ ਤੇ ਤੂੰ ਸਕੂਲ ਨਹੀਂ ਪਾਇਆ। ਅਨਪੜ੍ਹਤਾ ਨੂੰ ਉਥੇ ਜੁਰਮ ਮੰਨਿਆ ਗਿਆ। ਕਿਸੇ ਜ਼ਮਾਨੇ ਵਿਚ 99% ਲੋਕੀਂ ਅਨਪੜ੍ਹ ਸਨ, ਅੱਜ 99% ਪੜ੍ਹੇ ਲਿਖੇ ਹਨ। ਇਸਨੂੰ ਸਾਰੇ ਮੰਨਦੇ ਹਨ ਕਿ ਇਹ ਪੜ੍ਹੇ ਲਿਖੇ ਜਿੰਨੇ ਬੇਚੈਨ, ਦੁੱਖੀ ਤੇ ਉਪੱਧਰ ਪੈਦਾ ਕਰ ਰਹੇ ਹਨ, ਉੱਨਾ ਅਨਪੜ੍ਹਾਂ ਨੇ ਨਹੀਂ ਕੀਤਾ। ਕਿਉਂ ? ਪੜ੍ਹ-ਲਿਖ ਜ਼ਿਆਦਾ ਗਏ ਤੇ ਸੰਸਾਰ ਦੀ ਸਮਝ ਜ਼ਿਆਦਾ ਹੋ ਗਈ, ਕਿਉਂਕਿ ਪੜ੍ਹਾਈ-ਲਿਖਾਈ ਸੰਸਾਰ ਦੀ, ਪਦਾਰਥ ਦੀ ਤੇ ਪਦਾਰਥ ਦਾ ਲੋਭ ਵੱਧ ਗਿਆ ਤੇ ਪਦਾਰਥਾਂ ਨੂੰ ਜਾਣਦੇ ਜ਼ਿਆਦਾ ਹਨ ਤਾਂ ਹੰਕਾਰ ਵੱਧ ਗਿਆ। ਪਦਾਰਥਾਂ ਦੀ ਜਦੋਂ ਘਰ ਵਿਚ ਭਰਮਾਰ ਹੋ ਗਈ ਤਾਂ ਵਾਸ਼ਨਾ ਵੱਧ ਗਈ।

*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥*
*ਹਮ ਕਹੀਅਤ ਕਲਿਜੁਗ ਕੇ ਕਾਮੀ॥*

(ਅੰਗ ੭੧੦)

ਅੱਜ ਦੇ ਦੌਰ ਦਾ ਮਨੁੱਖ ਜਿੰਨਾ ਕਾਮੀ ਹੈ, ਪਹਿਲਾਂ ਨਹੀਂ ਸੀ। ਅਜੋਕੀਆਂ ਫ਼ਿਲਮਾਂ, ਅਜੋਕੇ ਗੀਤ ਸਭ ਕਾਮ ਆਸ਼ਰਿਤ ਹਨ। ਰਾਮ ਆਸ਼ਰਿਤ ਬੋਲ ਤਾਂ ਸਿਰਫ਼ ਮੰਦਿਰ, ਮਸਜਿਦ, ਗੁਰਦੁਆਰਿਆਂ ਵਿਚ ਸੁਣਨ ਨੂੰ ਮਿਲਦਾ ਹੈ। ਜਿੰਨਾ ਪੜ੍ਹਿਆ ਲਿਖਿਆ ਹੋ ਗਿਆ ਹੈ, ਉੱਨਾ ਹੰਕਾਰੀ ਹੋ ਗਿਆ ਹੈ, ਲੋਭੀ ਹੋ ਗਿਆ ਹੈ, ਕਾਮੀ ਹੋ ਗਿਆ ਹੈ।

ਮੈਂ ਜੈਪੁਰ ਵਿਚ ਇਕ ਨੌਜਵਾਨ ਨੂੰ ਆਪਣੇ ਪਿਉ ਨੂੰ ਕਹਿੰਦਿਆਂ ਹੋਇਆਂ ਸੁਣਿਆ ਕਿ ਪਿਤਾ ਜੀ ! ਤੁਸੀਂ ਤਾਂ ਤੀਜੀ ਪਾਸ ਹੋ ਤੇ ਮੈਂ ਡਬਲ ਐਮ.ਏ. ਕੀਤੀ ਹੈ। ਮੈਂ ਤੁਹਾਡੇ ਤੋਂ ਅੱਗੇ ਹਾਂ। ਪਿਉ ਤੋਂ ਅੱਗੇ ਹੈ ਤਾਂ ਹੁਣ ਪਿਉ ਦਾ ਸਨਮਾਨ ਖ਼ਾਕ ਕਰੇਗਾ ? ਇਕ ਵਿੱਦਿਆ ਨੇ ਹੰਕਾਰ ਵਧਾ ਦਿੱਤਾ। ਇਸ ਹੰਕਾਰੀ ਦਾ, ਇਸ ਕ੍ਰੋਧੀ ਦਾ, ਇਸ ਲੋਭੀ ਦਾ ਭਗਤ ਹੋਣਾ ਔਖਾ ਹੈ। ਭਗਤਾਂ ਦੀਆਂ ਹੁਣ ਕਹਾਣੀਆਂ ਹੀ ਰਹਿ ਗਈਆਂ ਹਨ। ਭਗਤ ਕੋਈ ਨਹੀਂ। ਮੈਂ ਇਹ ਨਹੀਂ ਕਹਿੰਦਾ ਕਿ ਬੀਜ ਨਾਸ਼ ਹੈ, ਬੀਜ ਤਾਂ ਹੈ। ਜਿਸ ਸ਼ਹਿਰ ਵਿਚ ਭਗਤ ਹੋਵੇਗਾ, ਉਸਦੀ ਸਮਝ ਨਹੀਂ ਹੋਵੇਗੀ। ਇਸਨੂੰ ਗੁਰੂ ਨਾਨਕ ਇੰਝ ਕਹਿੰਦੇ ਹਨ-

*ਏਵਡੁ ਊਚਾ ਹੋਵੈ ਕੋਇ॥*

**ਤਿਸੁ ਊਚੇ ਕਉ ਜਾਣੈ ਸੋਇ॥**

(ਜਪੁ ਜੀ ਸਾਹਿਬ)

ਜਿੰਨਾ ਉੱਚਾ ਪ੍ਰਭੂ ਹੈ, ਜਿੰਨਾ ਉੱਚਾ ਭਗਤ ਹੈ, ਇੰਨਾ ਹੀ ਉੱਚਾ ਕੋਈ ਹੋਵੇ ਤਾਂ ਸਮਝੇ, ਦੂਜਾ ਨਹੀਂ ਸਮਝੇਗਾ। ਮਨ ਰੋਜ਼ ਰੋਜ਼ ਨਵੇਂ ਬੰਧਨ ਖੜੇ ਕਰ ਰਿਹਾ ਹੈ। ਜਨਮ ਇਕ ਬੰਧਨ ਹੈ। ਬਾਰ-ਬਾਰ ਦਾ ਜਨਮ ਸਭ ਤੋਂ ਵੱਡਾ ਬੰਧਨ ਹੈ। ਧਰਮ ਦੀ ਯਾਤਰਾ ਪ੍ਰਮਾਤਮਾ ਦੀ ਯਾਤਰਾ ਹੈ, ਪ੍ਰਮਾਤਮਾ ਦੇ ਗਿਆਨ ਤੋਂ ਬਿਨਾਂ ਨਹੀਂ ਹੋਵੇਗੀ। ਕਿਉਂ? ਪ੍ਰਮਾਤਮਾ ਦਾ ਗਿਆਨ ਉਦੋਂ ਮਿਲਦਾ ਹੈ ਜਦੋਂ ਪਹਿਲਾਂ ਪ੍ਰਮਾਤਮਾ ਮਿਲਦਾ ਹੈ, ਵਰਨਾ ਨਹੀਂ ਹੋਵੇਗੀ। ਕੋਈ ਕਹੇ ਕਿਵੇਂ ਚੱਲੀਏ ਇਸਦੇ ਮਾਰਗ 'ਤੇ? ਉਦੋਂ ਮਨੁੱਖ ਉਸਦੇ ਮਾਰਗ 'ਤੇ ਚੱਲਦਾ ਹੈ ਦੁੱਖ ਦੇ ਗਿਆਨ ਕਰਕੇ, ਮੌਤ ਦੇ ਗਿਆਨ ਕਰਕੇ। ਦੁੱਖ ਹੈ, ਜਨਮ ਦੁੱਖ ਹੈ, ਜੀਵਨ ਦੁੱਖ ਹੈ, ਮਰਨ ਦੁੱਖ ਹੈ। ਇਸ ਜਨਮ ਮਰਨ ਦੇ ਵਿਚਕਾਰ ਜੋ ਕੁਝ ਹੈ, ਸਭ ਦੁੱਖ ਹੈ। ਜਨਮ ਤਾਂ ਮੁਬਾਰਕ ਹੈ, ਜਨਮ ਖ਼ੁਸ਼ੀ ਹੈ ਤੇ ਜਨਮ ਦਿਨ ਮਰਦੇ ਦੱਮ ਤੱਕ ਮਨਾਵਾਂਗੇ।

ਇਹ ਮਨੁੱਖ ਕੁਝ ਵੀ ਹੈ, ਪਰ ਭਗਤ ਨਹੀਂ ਹੈ। ਜਿਸ ਦਿਨ ਦੀ ਮੈਨੂੰ ਸਮਝ ਆਈ ਹੈ, ਮੈਂ ਕਿਸੇ ਨੂੰ ਜਨਮ ਦਿਨ ਦੀ ਮੁਬਾਰਕ ਨਹੀਂ ਦਿੰਦਾ। ਕਈ ਮੈਨੂੰ ਕਹਿੰਦੇ ਹਨ ਕਿ ਸਾਨੂੰ ਆਪਣਾ ਜਨਮ-ਦਿਨ ਦੱਸੋ। ਮੈਂ ਕਿਹਾ ਮੈਨੂੰ ਕੁਝ ਨਹੀਂ ਯਾਦ। ਪ੍ਰਮਾਤਮਾ ਦੇ ਗਿਆਨ ਤੋਂ ਬਿਨਾਂ ਕੋਈ ਪ੍ਰਮਾਤਮਾ ਦੇ ਮਾਰਗ 'ਤੇ ਨਹੀਂ ਚੱਲਦਾ। ਮਹਾਰਾਜ ਕਹਿੰਦੇ ਹਨ-

*ਮੰਨੈ ਮਗੁ ਨ ਚਲੈ ਪੰਥੁ॥*
*ਮੰਨੈ ਧਰਮ ਸੇਤੀ ਸਨਬੰਧੁ॥*

(ਜਪੁ ਜੀ ਸਾਹਿਬ)

ਸੰਬੰਧ ਜੋੜਨ ਲਈ ਪ੍ਰਮਾਤਮਾ ਨੇ ਸਭ ਨੂੰ ਜਜ਼ਬਾ ਦਿੱਤਾ ਹੈ, ਹਿਰਦਾ ਦਿੱਤਾ ਹੈ। ਸੰਬੰਧ ਨੂੰ ਸਮਝਣ ਲਈ ਬੁੱਧ ਸਾਰਿਆਂ ਨੂੰ ਦਿੱਤੀ ਹੈ। ਪ੍ਰਥਮ ਜਿਸ ਨਾਲ ਸੰਬੰਧ ਜੋੜਨਾ ਹੈ, ਉਸਨੂੰ ਸਮਝਣਾ ਹੈ, ਜਿਸਨੂੰ ਸਮਝਣਾ ਹੈ, ਉਸ ਨਾਲ ਜੁੜਨਾ ਹੈ। ਇਹ ਦੋਵੇਂ ਇਕੱਠੇ ਜੁੜੇ ਹਨ। ਇਹ ਹਿਰਦਾ ਹਰ ਇਕ ਦੇ ਕੋਲ ਹੈ। ਜੋ ਬਹੁਤ ਪਿਆਰਾ ਲੱਗੇ, ਉਸਨੂੰ ਮਨੁੱਖ ਸੀਨੇ ਨਾਲ ਲਾਉਂਦਾ ਹੈ, ਪਰ ਜਿਸ ਲਈ ਹਿਰਦਾ ਇਸਨੇ ਅੱਗੇ ਨਹੀਂ ਕੀਤਾ, ਇਸਦਾ ਸੰਬੰਧ ਨਹੀਂ ਜੁੜੇਗਾ, ਭਾਵੇਂ ਸਮਝ ਇਸ ਨੂੰ ਜਿੰਨੀ ਮਰਜ਼ੀ ਆ ਜਾਏ। ਇਹ ਮੇਰਾ ਫਲਾਨਾ ਲੱਗਦਾ ਹੈ, ਇਹ ਮੇਰਾ ਫਲਾਨਾ ਲੱਗਦਾ ਹੈ, ਲੱਗਦਾ ਹੋਵੇਗਾ। ਸੰਬੰਧ ਜੋੜਨ ਲਈ ਪ੍ਰਮਾਤਮਾ ਨੇ ਇਕ ਹਿਰਦਾ ਦਿੱਤਾ ਹੈ। ਹਿਰਦੇ ਵਿਚ ਜਜ਼ਬਾ ਦਿੱਤਾ ਹੈ। ਉਸੇ ਜਜ਼ਬੇ ਨੂੰ ਪਿਆਰ ਕਹਿੰਦੇ ਹਨ, ਪ੍ਰੀਤ ਕਹਿੰਦੇ ਹਨ। ਇਹ ਫਿਰ ਪ੍ਰੀਤ ਕਈ ਰੂਪ ਧਾਰਨ ਕਰਦੀ ਹੈ। ਇਸਨੂੰ ਕਹਿੰਦੇ ਹਨ ਪ੍ਰੀਤ ਲੋਭ। ਇਹ ਇਸ ਲਈ ਮੈਨੂੰ ਪਿਆਰਾ ਲੱਗਦਾ ਹੈ ਕਿਉਂਕਿ ਇਸ ਤੋਂ ਕੁਝ ਮੇਰੀਆਂ ਲੋੜਾਂ ਦੀ ਪੂਰਤੀ ਹੋ ਜਾਏਗੀ, ਉਂਝ ਕੋਈ ਮਤਲਬ ਨਹੀਂ ਹੈ। ਇਹ ਇਸ ਲਈ ਮੈਨੂੰ ਪਿਆਰਾ ਲੱਗਦਾ ਹੈ, ਕਿਉਂਕਿ ਸਮੇਂ ਸਿਰ ਕੰਮ ਆ ਜਾਂਦਾ ਹੈ। ਮਹਾਰਾਜ ਕਹਿੰਦੇ ਹਨ-



**ਅਪਨੇ ਲੋਭ ਕਉ ਕੀਨੋ ਮੀਤੁ॥**

(ਅੰਗ ੧੯੫)

ਮਿੱਤਰ ਜ਼ਰੂਰ ਹੈ ਪਰ ਆਪਣੇ ਲੋਭ ਲਈ ਬਣਾਇਆ ਹੈ, ਹੋਰ ਕੋਈ ਮਤਲਬ ਨਹੀਂ ਹੈ। ਇਹ ਸਭ ਤੋਂ ਨੀਵੀਂ ਪ੍ਰੀਤੀ ਹੈ, ਨੀਵਾਣ ਹੈ। ਇਹ ਸੰਬੰਧ ਪਸ਼ੂ ਵੀ ਜੋੜ ਲੈਂਦੇ ਹਨ। ਟੁੱਕੜੇ ਪਾਈ ਜਾਉ, ਕੁੱਤੇ ਪਿੱਛੇ ਆਈ ਜਾਂਦੇ ਹਨ। ਦਾਣੇ ਪਾਈ ਜਾਉ, ਚਿੜੀਆਂ ਪੰਛੀ ਪਿੱਛੇ ਆਈ ਜਾਣਗੇ। ਇਹ ਟੁੱਕਰ ਦੀ ਪ੍ਰੀਤ ਹੈ। ਜਿਸ ਦਿਨ ਇਸਨੇ ਟੁੱਕਰ ਸੁੱਟਣੇ ਬੰਦ ਕੀਤੇ, ਉਸੇ ਦਿਨ ਪ੍ਰੀਤ ਬੰਦ ਹੋ ਜਾਏਗੀ। ਜਿਸ ਦਿਨ ਇਹ ਸਮੇਂ ਸਿਰ ਕੰਮ ਨਾ ਆਇਆ, ਉਸੇ ਦਿਨ ਰਿਸ਼ਤਾ ਟੁੱਟ ਗਿਆ।

ਇਹ ਰਿਸ਼ਤਾ ਮਨੁੱਖ ਮਨੁੱਖਾਂ ਨਾਲ ਜੋੜ ਸਕਦਾ ਹੈ, ਮਨੁੱਖ ਪ੍ਰਮਾਤਮਾ ਨਾਲ ਜੋੜ ਸਕਦਾ ਹੈ। ਹੇ ਪ੍ਰਮਾਤਮਾ! ਇਸ ਲਈ ਤੈਨੂੰ ਮਿੱਤਰ ਬਣਾਇਆ ਹੈ ਕਿ ਤੂੰ ਸਮੇਂ ਸਿਰ ਮੇਰੇ ਕੰਮ ਆ ਜਾਏਂ। ਸਾਡੀ ਅਰਦਾਸ ਸੁਣੇਂਗਾ, ਪੂਰੀ ਕਰੇਂਗਾ, ਇਸ ਲਈ ਤੂੰ ਚੰਗਾ ਲੱਗਦਾ ਹੈਂ, ਹੋਰ ਕੋਈ ਗੱਲ ਨਹੀਂ। ਜ਼ਿਆਦਾਤਰ ਮਨੁੱਖਤਾ ਇਸੇ ਪ੍ਰੀਤ ਵਿਚ ਜੀਅ ਰਹੀ ਹੈ। ਇਹ ਨੀਵਾਣ ਦੀ ਪ੍ਰੀਤ ਹੈ। ਇਹ ਪ੍ਰੀਤ ਦੇਣ ਦੀ ਹੈ, ਇਹ ਪ੍ਰੀਤ ਲੈਣ ਦੀ ਹੈ। ਸੰਸਾਰ ਇਹਨਾਂ ਹੀ ਰਿਸ਼ਤਿਆਂ ਵਿਚ ਬੀਤ ਰਿਹਾ ਹੈ। ਦੇਖੇ ਹਨ ਭਰਾਵਾਂ ਦੇ ਸੰਬੰਧ ਟੁੱਟ ਜਾਂਦੇ ਹਨ, ਸਮੇਂ ਸਿਰ ਕੰਮ ਨਹੀਂ ਆਇਆ। ਲੋੜ ਦੀ ਪੂਰਤੀ ਨਹੀਂ ਕੀਤੀ। ਪਤੀ ਪਤਨੀ ਦੇ ਸੰਬੰਧ ਟੁੱਟ ਜਾਂਦੇ ਹਨ। ਪੁੱਤਰ ਪਿਤਾ ਦੇ ਸੰਬੰਧ ਟੁੱਟ ਜਾਂਦੇ ਹਨ। ਇਸ ਪ੍ਰੀਤ ਵਿਚ ਪਵਿੱਤਰਤਾ ਵੀ ਨਹੀਂ ਹੁੰਦੀ, ਕਿਉਂਕਿ ਲੋਭ ਹੁੰਦਾ ਹੈ।

ਲੋਭੀ ਦਾ ਹਿਰਦਾ ਮਲੀਨ ਹੁੰਦਾ ਹੈ। ਜੋ ਦੇ ਰਿਹਾ ਹੈ, ਉਸ ਕਰਕੇ ਪਿਆਰਾ ਲੱਗਦਾ ਹੈ, ਉਹ ਨਹੀਂ ਪਿਆਰਾ ਲੱਗਦਾ। ਇਸ ਨੂੰ ਸਤਿਗੁਰਾਂ ਨੇ ਇੰਝ ਵੀ ਕਿਹਾ ਹੈ-

*ਦਾਤਿ ਪਿਆਰੀ ਵਿਸਰਿਆ ਦਾਤਾਰਾ॥*

(ਅੰਗ ੬੭੬)

ਠੀਕ ਹੈ ਤੂੰ ਦਿੱਤਾ ਹੋਵੇਗਾ ਪਰ ਜੋ ਦਿੱਤਾ ਹੈ ਉਹ ਪਿਆਰਾ ਲੱਗਦਾ ਹੈ, ਤੂੰ ਨਹੀਂ ਪਿਆਰਾ ਲੱਗਦਾ।

ਬਾਬਾ ਬਲਵੰਤ ਸਿੰਘ ਜੀ ਨਾਲ ਅਜਮੇਰ ਇਕ ਸਮਾਗਮ 'ਤੇ ਗਏ। ਕੁਦਰਤੀ ਬਾਬਾ ਜੀ ਕਹਿਣ ਲੱਗੇ ਕਿ ਇਥੇ ਫ਼ਰੀਦ ਦਾ ਚੇਲਾ ਵੀ ਹੈ। ਪਹਿਲੇ ਫ਼ਰੀਦ ਨੇ ਬੜਾ ਭਰਮਨ ਕੀਤਾ ਸੀ। ਫ਼ਰੀਦਕੋਟ ਜਿਹੜਾ ਸ਼ਹਿਰ ਹੈ, ਉਹ ਵੀ ਬਾਬੇ ਫ਼ਰੀਦ ਦੇ ਨਾਮ 'ਤੇ ਹੈ। ਇਹ ਫਿਰ ਕਹਿੰਦੇ ਹਨ ਕਿ ਦਿੱਲੀ ਹੁੰਦੇ ਹੋਏ ਖ਼ੁਆਜਾ ਮੀਰ ਚਿਸ਼ਤੀ ਦੀ ਦਰਗਾਹ ਪਹੁੰਚੇ ਸਨ ਅਜਮੇਰ। ਉਥੇ ਕਾਫ਼ੀ ਦਿਨ ਰਹੇ। ਬਾਬਾ ਫ਼ਰੀਦ ਆਪਣੇ ਮੁਰਸ਼ਦ ਮਈਉਨਦੀਨ ਚਿਸ਼ਤੀ ਨੂੰ ਕਹਿਣ ਲੱਗੇ ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਹ ਸ਼ੇਖ਼ ਬ੍ਰਹਮ ਸੀ। ਮਈਉਨਦੀਨ ਚਿਸ਼ਤੀ ਬਹੁਤ ਪਹਿਲੇ ਹੋਇਆ ਹੈ। ਇਸਨੂੰ ਸ਼ੇਖ਼ ਬ੍ਰਹਮ ਕਹਿੰਦੇ ਸਨ। ਇਹ ਪੰਜਾਬੀ ਬੋਲ

ਲੈਂਦਾ ਸੀ। ਪਹਿਲਾ ਫ਼ਰੀਦ ਪੰਜਾਬੀ ਨਹੀਂ ਬੋਲਦਾ ਸੀ। ਸਿਰਫ਼ ਪਸ਼ਤੋ ਬੋਲਦਾ ਸੀ, ਫ਼ਾਰਸੀ ਬੋਲਦਾ ਸੀ। ਜਿਹੜਾ ਪਹਿਲਾ ਫ਼ਰੀਦ ਸੀ, ਕਹਿੰਦੇ ਹਨ ਹਜ਼ਰਤ ਅਲੀ ਦੇ ਖ਼ਾਨਦਾਨ ਦੇ ਨਾਲ ਸਬੰਧਿਤ ਸੀ। ਹਜ਼ਰਤ ਅਲੀ ਮੁਹੰਮਦ ਸਾਹਿਬ ਦੇ ਦਾਮਾਦ ਸਨ। ਇਹ ਦਿੱਲੀ ਹੁੰਦੇ ਹੋਏ ਅਜਮੇਰ ਪਹੁੰਚੇ ਸਨ। ਦੇਖਣ ਲਈ ਗਏ ਦਰਗਾਹ। ਮਜੌਰ ਮੈਨੂੰ ਕਹਿਣ ਲੱਗਾ, ਮਾਂਗੋ ਕਿਆ ਮਾਂਗਨਾ ਹੈ ਆਪ ਨੇ। ਮੈਂ ਕਿਹਾ ਨਹੀਂ ਹਮ ਤੋ ਦਰਸ਼ਨ ਕਰਨੇ ਆਏ ਹੈਂ, ਮਾਂਗਨੇ ਨਹੀਂ। ਮੈਨੂੰ ਕਹਿਣ ਲੱਗੇ-ਐਸੇ ਤੋ ਕੋਈ ਨਹੀਂ ਆਤਾ। ਭਾਵ ਮੰਗਣ ਲਈ ਆਉਂਦੇ ਹਨ। ਲਗਪਗ ਪਰਿਵਾਰ ਦੇ ਸੰਬੰਧ ਮੰਗਣ ਦੇ ਸੰਬੰਧ ਹਨ, ਇਸ ਤੋਂ ਲੋੜਾਂ ਦੀ ਪੂਰਤੀ ਹੁੰਦੀ ਹੈ। ਇਹ ਸੰਬੰਧ ਪਰਿਵਾਰ ਵਿਚ ਤੇ ਇਹੀ ਸੰਬੰਧ ਮੰਦਿਰ, ਮਸਜਿਦ, ਗੁਰਦੁਆਰੇ ਵਿਚ। ਬਾਜ਼ਾਰ ਵਿਚ ਸੰਸਾਰੀ ਬੈਠੇ ਹਨ, ਘਰਾਂ ਵਿਚ ਸੰਸਾਰੀ ਬੈਠੇ ਹਨ, ਮੰਦਿਰ ਮਸਜਿਦ ਗੁਰਦੁਆਰਿਆਂ ਵਿਚ ਵੀ ਸੰਸਾਰੀ ਬੈਠੇ ਹਨ, ਭਗਤ ਨਹੀਂ ਬੈਠੇ। ਜਿਸ ਢੰਗ ਦਾ ਮੈਂ ਸੰਬੰਧ ਜੋੜਿਆ ਹੈ ਕਿਸੇ ਨਾਲ, ਦੂਸਰੇ ਨੇ ਵੀ ਮੇਰੇ ਨਾਲ ਇਸ ਢੰਗ ਦਾ ਹੀ ਸੰਬੰਧ ਜੋੜਿਆ ਹੈ। ਇਸਦੇ ਵਿਚ ਮਨੁੱਖ ਪਸ਼ੂ ਹੀ ਬਣਿਆ ਰਹਿੰਦਾ ਹੈ।

ਮਨੁੱਖ ਚਾਰ ਤਰ੍ਹਾਂ ਦੀ ਜ਼ਿੰਦਗੀ ਜੀਅ ਸਕਦਾ ਹੈ। ਪਸ਼ੂ ਦੀ ਤਰ੍ਹਾਂ ਜੀਅ ਸਕਦਾ ਹੈ, ਮਨੁੱਖ ਦੀ ਤਰ੍ਹਾਂ ਜੀਅ ਸਕਦਾ ਹੈ, ਦੇਵਤੇ ਦੀ ਤਰ੍ਹਾਂ ਜੀਅ ਸਕਦਾ ਹੈ, ਰੱਬ ਦੀ ਤਰ੍ਹਾਂ ਜੀਅ ਸਕਦਾ ਹੈ। ਪ੍ਰਮਾਤਮਾ ਦੀ ਤਰ੍ਹਾਂ ਜੀਅ ਰਿਹਾ ਹੈ ਤਾਂ ਸਿਖਰ ਹੈ। ਪਸ਼ੂ ਦੀ ਤਰ੍ਹਾਂ ਜੀਅ ਰਿਹਾ ਹੈ ਤਾਂ ਸਭ ਤੋਂ ਥੱਲੇ ਹੈ। ਜਗਤ ਵਿਚ ਨੀਵਾਣ ਦਾ ਜੀਵਨ ਹੈ। ਇਹਨਾਂ ਸਾਰਿਆਂ ਦੇ ਤੱਲ 'ਤੇ ਲੋਭ ਦੀ ਪ੍ਰੀਤ ਹੁੰਦੀ ਹੈ। ਸਿਆਣਾ ਮਨੁੱਖ ਬਿਨਾਂ ਲੈਣ ਤੋਂ ਸੰਬੰਧ ਜੋੜੇਗਾ ਨਹੀਂ। ਉਂਝ ਕੋਈ ਮਤਲਬ ਨਹੀਂ। ਇਹ ਹੈ ਪਸ਼ੂਆਂ ਦੀ ਤਰ੍ਹਾਂ ਜੀਉਣਾ।

ਇਕ ਤਾਂ ਉਹ ਪਸ਼ੂ ਹਨ ਜੋ ਪਸ਼ੂ ਦਿਖਾਈ ਦੇ ਰਹੇ ਹਨ ਤੇ ਇਕ ਉਹ ਪਸ਼ੂ ਹਨ ਜੋ ਦਿਖਾਈ ਤਾਂ ਮਨੁੱਖ ਦੇ ਰਹੇ ਹਨ ਪਰ ਹਨ ਪਸ਼ੂ।

*ਕਰਤੂਤਿ ਪਸੂ ਕੀ ਮਾਨਸ ਜਾਤਿ॥*

(ਅੰਗ ੨੬੭)

ਦੂਜਾ ਸੰਬੰਧ ਜੋ ਮਨੁੱਖ ਨੂੰ ਵਾਕਿਆ ਹੀ ਮਨੁੱਖ ਬਣਾ ਦਿੰਦਾ ਹੈ ਅਤੇ ਕਹਿਣਾ ਪੈਂਦਾ ਹੈ ਕਿ ਇਸਦੇ ਅੰਦਰ ਮਨੁੱਖਤਾ ਹੈ। ਇਹ ਲੈਣ ਦਾ ਸੰਬੰਧ ਨਹੀਂ ਹੁੰਦਾ, ਸੱਦਕੇ ਜਾਣ ਦਾ ਹੁੰਦਾ ਹੈ। ਕੁਰਬਾਨ ਜਾਣ ਦਾ ਹੁੰਦਾ ਹੈ। ਇਹ ਮਨੁੱਖ ਬਹੁਤ ਚੰਗਾ ਲੱਗਦਾ ਹੈ। ਇਸਦਾ ਹੋਣਾ ਹੀ ਮੈਨੂੰ ਚੰਗਾ ਲੱਗਦਾ ਹੈ। ਕੋਈ ਲੈਣ ਦੀ ਗੱਲ ਨਹੀਂ। ਇਹ ਮਨੁੱਖ ਦੀ ਤਰ੍ਹਾਂ ਜੀਉਣਾ ਹੈ। ਘੱਟ ਤੋਂ ਘੱਟ ਮਨੁੱਖ ਪਸ਼ੂਆਂ ਤੋਂ ਤਾਂ ਉੱਚਾ ਉਠਿਆ। ਮਨੁੱਖਾਂ ਦੀ ਤਰ੍ਹਾਂ ਕਦੀ ਕਦਾਈਂ ਕੋਈ ਜੀਉਂਦਾ ਹੈ।

ਪਹਿਲਾ ਰਿਸ਼ਤਾ ਲੋਭ ਦਾ ਰਿਸ਼ਤਾ, ਲੈਣ ਦਾ ਰਿਸ਼ਤਾ ਹੈ। ਇਹ ਦੂਜਾ ਰਿਸ਼ਤਾ ਪ੍ਰੇਮ ਦਾ ਰਿਸ਼ਤਾ ਹੈ, ਸੱਦਕੇ ਜਾਣ ਦਾ ਰਿਸ਼ਤਾ ਹੈ। ਇਹ ਕਦੀ ਦੋ ਭਰਾਵਾਂ ਵਿਚ ਵੀ ਹੋ ਸਕਦਾ



ਹੈ, ਜਿਵੇਂ ਰਾਮ ਅਤੇ ਲੱਛਮਣ। ਇਹ ਮਾਂ-ਬਾਪ ਤੇ ਪੁੱਤਰ ਵਿਚ ਹੋ ਸਕਦਾ ਹੈ। ਜਿਵੇਂ ਸਰਵਨ ਕੁਮਾਰ ਤੇ ਉਸਦੇ ਮਾਂ-ਬਾਪ। ਪਤੀ ਪਤਨੀ ਵਿਚ ਵੀ ਹੋ ਸਕਦਾ ਹੈ, ਦੋ ਮਿੱਤਰਾਂ ਵਿਚ ਵੀ ਹੋ ਸਕਦਾ ਹੈ, ਪਿਉ-ਪੁੱਤਰ ਵਿਚ ਵੀ ਹੋ ਸਕਦਾ ਹੈ, ਦੋ ਓਪਰੇ ਮਨੁੱਖਾਂ ਵਿਚ ਵੀ ਹੋ ਸਕਦਾ ਹੈ। ਕੋਈ ਵਾਸ਼ਨਾ ਦਾ ਸੰਬੰਧ ਨਹੀਂ ਹੈ, ਕੋਈ ਲੈਣ ਦਾ ਸੰਬੰਧ ਨਹੀਂ ਹੈ, ਚੰਗਾ ਲੱਗਦਾ ਹੈ। ਭਾਈ ਗੁਰਦਾਸ ਨੇ ਇਸ ਬਾਰੇ ਕੁਝ ਪਉੜੀਆਂ ਲਿਖੀਆਂ। ਜਦੋਂ ਪਹਿਲੀ ਵਾਰੀ ਮੈਂ ਇਹ ਪਉੜੀਆਂ ਪੜ੍ਹੀਆਂ ਸਨ ਤਾਂ ਮੈਨੂੰ ਹੈਰਾਨਗੀ ਵੀ ਹੋਈ ਕਿ ਭਾਈ ਸਾਹਿਬ ਕੀ ਲਿਖਦੇ ਪਏ ਹਨ। ਉਹਨਾਂ ਨੇ ਮਹਿਮਾ ਗਾਇਨ ਕੀਤੀ ਹੈ ਲੈਲਾ-ਮਜਨੂੰ ਦੀ, ਹੀਰ ਤੇ ਰਾਂਝੇ ਦੀ, ਸੋਹਣੀ ਤੇ ਮਹੀਂਵਾਲ ਦੀ, ਸੱਸੀ ਤੇ ਪੁੰਨੂ ਦੀ-

*ਲੇਲੈ ਮਜਨੂੰ ਆਸਕੀ ਚਹੁ ਚਕੀ ਜਾਤੀ।*
*ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ।*
*ਮੇਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ।*

(ਵਾਰ ੨੭, ਪਉੜੀ ੧)

ਮਹਾਨ ਬ੍ਰਹਮ-ਗਿਆਨੀ, ਗੁਰੂ ਘਰ ਦੇ ਵੇਦ ਵਿਆਸ, ਅਜ਼ੀਮ ਚਿੰਤਕ ਤੇ ਰਿਸ਼ਤੇ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਬੜੇ ਨਿਕਟ ਸਨ। ਇਕ ਜਗ੍ਹਾ ਨਹੀਂ, ਉਹ ਬੜੀ ਜਗ੍ਹਾ ਇਹਨਾਂ ਦੀ ਦਾਸਤਾਂ ਲਿਖਦੇ ਹਨ। ਦੂਜੀ ਥਾਂ 'ਤੇ-

*ਲੈਲੀ ਦੀ ਦਰਗਾਹ ਦਾ ਕੁਤਾ ਮਜਨੂੰ ਦੇਖਿ ਲੁਭਾਣਾ।*

(ਵਾਰ ੩੭, ਪਉੜੀ ੩੧)

ਇਹ ਸੂਫ਼ੀ ਫ਼ਕੀਰਾਂ ਨੇ ਵੀ ਲਿਖਿਆ ਹੈ ਕਿ ਇਕ ਬੀਮਾਰ ਕੁੱਤਾ, ਪਾਗ਼ਲ ਕਮਜ਼ੋਰ ਕੁੱਤਾ ਮਜਨੂੰ ਨੇ ਉਸਨੂੰ ਚੁੱਕ ਲਿਆ ਤੇ ਪਿਆਰ ਕਰਦਾ ਸੀਨੇ ਨਾਲ ਲਾਇਆ। ਫਿਰ ਉਸਦੇ ਪੈਰੀਂ ਵੀ ਪੈਂਦਾ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ, ਦੁਨੀਆਂ ਕਹਿੰਦੀ ਹੈ ਕਿ ਇਹ ਕੀ ਕਰਦਾ ਹੈਂ? ਘੱਟ ਤੋਂ ਘੱਟ ਤੂੰ ਇਨਸਾਨ ਹੈਂ, ਕੁੱਤੇ ਨੂੰ ਸੀਨੇ ਨਾਲ ਲਾਇਆ ਹੋਇਆ ਹੈ, ਚੁੰਮਦਾ ਪਿਆ ਹੈਂ, ਉਸ ਦੇ ਫਿਰ ਪੈਰੀਂ ਪੈਂਦਾ ਹੈਂ, ਉਸਨੂੰ ਮੱਥਾ ਟੇਕਦਾ ਹੈਂ। ਅਜਿਹਾ ਕਿਉਂ ਕਰ ਰਿਹਾ ਹੈਂ? ਇਸ਼ਕ ਹਕੀਕੀ ਹੋਵੇ ਚਾਹੇ ਇਸ਼ਕ ਮਜ਼ਾਜੀ, ਪ੍ਰੇਮ ਕਿਸੇ ਵੀ ਰੂਪ ਦਾ ਹੋਵੇ, ਪ੍ਰੇਮੀ ਪਾਗ਼ਲ ਲੱਗਦਾ ਹੈ। ਭਾਈ ਸਾਹਿਬ ਭਾਈ ਨੰਦ ਲਾਲ ਕਲਗੀਧਰ ਪਿਤਾ ਨੂੰ ਕਹਿੰਦੇ ਹਨ ਕਿ ਐ ਮੇਰੇ ਮਾਲਕ ਕਲਗੀਧਰ ਪਿਤਾ! ਇਸ ਸੁਰ ਦੇ ਵਿਚ ਅਜਿਹਾ ਪ੍ਰੇਮ ਦੇ ਕਿ ਬੱਚਾ ਬੱਚਾ ਕਹਿ ਉੱਠੇ ਕਿ ਨੰਦ ਲਾਲ ਸ਼ੁਦਾਈ ਹੋ ਗਿਆ ਹੈ, ਪਾਗ਼ਲ ਹੋ ਗਿਆ ਹੈ। ਮਹਾਰਾਜ! ਅਜੇ ਮੈਨੂੰ ਕਿਸੇ ਨੇ ਪਾਗ਼ਲ ਨਹੀਂ ਆਖਿਆ।

ਪਾਗ਼ਲ ਸਮਾਜ ਦਾ ਹਿੱਸਾ ਨਹੀਂ ਹੁੰਦੇ। ਇਸ ਤਰ੍ਹਾਂ ਦੇ ਪ੍ਰੇਮੀ ਵੀ ਸਮਾਜ ਦਾ ਹਿੱਸਾ ਨਹੀਂ ਹੁੰਦੇ। ਸੰਸਾਰ ਪਾਗ਼ਲਾਂ ਨੂੰ ਕਬੂਲ ਨਹੀਂ ਕਰਦਾ। ਘਰ ਵਿਚ ਪਾਗ਼ਲ ਹੈ, ਪਾਗਲਖ਼ਾਨੇ ਰੱਖਣਾ ਪੈਂਦਾ ਹੈ। ਸੰਸਾਰ ਇਸ ਤਰ੍ਹਾਂ ਦੇ ਪ੍ਰੇਮੀਆਂ ਨੂੰ ਵੀ ਕਬੂਲ ਨਹੀਂ ਕਰਦਾ। ਉਹ ਕਹਿੰਦੇ

ਹਨ, ਇਹ ਕੀ ਕਰ ਰਿਹਾ ਹੈਂ ਤੂੰ ? ਇਹ ਉਹ ਕੁੱਤਾ ਹੈ ਜੋ ਰੋਜ਼ ਲੈਲਾ ਦੇ ਘਰ ਚੱਲਾ ਜਾਂਦਾ ਹੈ, ਇਸ ਕਰਕੇ ਮੈਨੂੰ ਪਿਆਰਾ ਲੱਗਦਾ ਹੈ। ਇਸਦੇ ਪੈਰ ਮੁਬਾਰਕ ਪੈਰ ਹਨ। ਇਹ ਬਹੁਤ ਮਹਾਨ ਹੈ।

ਜਿਸ ਦਿਨ ਪ੍ਰਮਾਤਮਾ ਨਾਲ ਮਨੁੱਖ ਦਾ ਪ੍ਰੇਮ ਹੋ ਜਾਂਦਾ ਹੈ ਤਾਂ ਯਕੀਨ ਜਾਣੋ, ਪ੍ਰਮਾਤਮਾ ਦੇ ਪ੍ਰੇਮੀ ਚੰਗੇ ਲੱਗਣ ਲੱਗ ਪੈਂਦੇ ਹਨ। ਮਨੁੱਖ ਫਿਰ ਉਹਨਾਂ ਤੋਂ ਵੀ ਸੱਦਕੇ ਜਾਂਦਾ ਹੈ। ਉਹਨਾਂ ਦੀ ਚਰਨ ਧੂੜ ਮੰਗਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਤਿਲੰਗ ਰਾਗ ਵਿਚ ਸ਼ਬਦ ਵਿਚ ਕਹਿੰਦੇ ਹਨ-

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

(ਅੰਗ ੭੨੧)

ਪ੍ਰੇਮੀ ਚਾਹੇ ਰੱਬ ਦਾ ਪ੍ਰੇਮੀ ਹੈ, ਚਾਹੇ ਬੰਦੇ ਦਾ, ਪ੍ਰੇਮ ਕਿਸੇ ਤੱਲ 'ਤੇ ਵੀ ਉਜਾਗਰ ਹੋਇਆ ਹੈ। ਪ੍ਰੇਮੀ ਦੂਜਿਆਂ ਵਿਚ ਖ਼ੂਬੀ ਦੇਖਦਾ ਹੈ, ਪਰ ਆਪਣੇ ਵਿਚ ਨਹੀਂ ਦੇਖਦਾ। ਕਿਉਂਕਿ ਆਪਣੇ ਆਪ ਨੂੰ ਬੜਾ ਗਹਿਰਾ ਦੇਖਦਾ ਹੈ, ਦੂਜੇ ਨੂੰ ਉਪਰੋਂ ਦੇਖਦਾ ਹੈ। ਉਪਰੋਂ ਉਪਰੋਂ ਤਾਂ ਸਾਰਿਆਂ ਦੀ ਖਲੜੀ 'ਤੇ ਕੱਪੜੇ ਠੀਕ ਹਨ। ਇਹ ਆਪਣੇ ਨੂੰ ਬੜਾ ਗਹਿਰਾ ਦੇਖਦਾ ਹੈ, ਆਪਣੇ ਖੱਲ ਨੂੰ ਦੇਖਦਾ ਹੈ। ਖੱਲ ਦੇ ਥੱਲੇ ਤਾਂ ਮਾਸ ਹੈ, ਦੁਰਗੰਧ ਹੈ, ਖ਼ੂਨ ਹੈ, ਹੱਡੀਆਂ ਹਨ। ਕਹਿੰਦਾ ਹੈ ਮੈਂ ਕੁਝ ਵੀ ਨਹੀਂ। ਜਿਸ ਨਾਲ ਪ੍ਰੇਮ ਹੈ ਉਸਨੂੰ ਉਪਰੋਂ ਉਪਰੋਂ ਦੇਖਦਾ ਹੈ। ਸੰਸਾਰੀ ਆਪਣੇ ਆਪ ਨੂੰ ਉਪਰੋਂ ਉਪਰੋਂ ਦੇਖਦਾ ਹੈ। ਮੈਂ ਤਾਂ ਠੀਕ ਹਾਂ। ਦੂਜੇ ਦੀ ਖੱਲ ਨੂੰ ਦੇਖਦਾ ਹੈ। ਫਿਰ ਕਹਿੰਦੇ ਹਨ, ਇਸਦਾ ਪਿਉ ਇੰਝ ਹੁੰਦਾ ਸੀ, ਇਸਦਾ ਦਾਦਾ ਇੰਝ ਹੁੰਦਾ ਸੀ, ਇਸਦਾ ਪੜਦਾਦਾ ਇੰਝ ਹੁੰਦਾ ਸੀ, ਦੂਜੇ ਦੀ ਤਾਂ ਖੱਲ ਲਾਹ ਕੇ ਰੱਖ ਦਿੰਦਾ ਸੀ। ਜੋ ਦੂਜੇ ਦੇ ਕੱਪੜੇ ਦੀ ਖੱਲ ਲਾਹ ਦੇਵੇ, ਸੰਸਾਰੀ ਹੈ ਤੇ ਜੋ ਦੂਜੇ ਨੂੰ ਸਿਰਫ਼ ਉਪਰੋਂ ਉਪਰੋਂ ਦੇਖਦੇ ਹਨ, ਬੜੀ ਉੱਚੀ ਬਿਰਤੀ ਦਾ ਮਨੁੱਖ ਹੋ ਜਾਂਦਾ ਹੈ। ਨਜ਼ਰਾਂ ਕਿਸੇ ਦੇ ਚਿਹਰੇ 'ਤੇ ਟਿੱਕ ਜਾਣ ਤਾਂ ਪੈਰ ਨਹੀਂ ਦਿਖਾਈ ਦਿੰਦੇ। ਜੇ ਪੈਰਾਂ 'ਤੇ ਟਿੱਕ ਜਾਣ ਫਿਰ ਮੂੰਹ ਮੱਥਾ ਨਹੀਂ ਦਿਖਾਈ ਦਿੰਦਾ। ਭਾਈ ਗੁਰਦਾਸ ਜੀ ਨੇ ਇਕ ਬੜੀ ਸੁੰਦਰ ਉਦਾਹਰਨ ਵੀ ਦਿੱਤੀ ਹੈ ਕਿ ਦੇਖਣਾ ਹੈ ਮੋਰ ਨੂੰ ਤਾਂ ਉਸਦੀ ਕਲਗੀ ਦੇਖ, ਪੰਖ ਦੇਖ, ਉਸਦੇ ਪੈਰ ਕਿਉਂ ਦੇਖਦਾ ਹੈਂ ? ਜੇ ਪੈਰਾਂ 'ਤੇ ਤੇਰੀਆਂ ਨਜ਼ਰਾਂ ਟਿੱਕ ਗਈਆਂ ਤਾਂ ਇਹ ਸੁੰਦਰ ਪੰਖ ਨਹੀਂ ਦਿਖਾਈ ਦੇਣਗੇ। ਇਹ ਸੁੰਦਰ ਨੈਣ ਨਹੀਂ ਦਿਖਾਈ ਦੇਣਗੇ। ਇਹ ਸੁੰਦਰ ਕਲਗੀ ਨਹੀਂ ਦਿਖਾਈ ਦੇਵੇਗੀ।

ਮਨੁੱਖ ਦੇ ਦੇਖਣ ਦਾ ਢੰਗ ਹੈ। ਜੇਕਰ ਦੇਖਣ ਦਾ ਢੰਗ ਬੜਾ ਨੀਵਾਂ ਹੈ ਤਾਂ ਇਹ ਮਨੁੱਖ ਬੜਾ ਨੀਵਾਂ ਹੈ ਅਤੇ ਇਸੇ ਢੰਗ ਵਿਚ ਦੁਨੀਆਂ ਜੀਅ ਰਹੀ ਹੈ। ਇਸ ਲਈ ਲੋਕੀਂ ਨਿੰਦਾ ਕਰਦੇ ਹਨ। ਮਜਨੂੰ ਕਹਿੰਦਾ ਹੈ, ਇਹ ਕੁੱਤਾ ਲੈਲਾ ਦੇ ਘਰੋਂ ਹੋ ਕੇ ਆਉਂਦਾ ਹੈ। ਲੈਲਾ ਨਾਲ ਪ੍ਰੇਮ ਹੈ, ਲੈਲਾ ਦੀ ਹਰ ਚੀਜ਼ ਪਿਆਰੀ ਲੱਗਦੀ ਹੈ। ਉਸਦੇ ਘਰੋਂ ਵੀ ਕੋਈ ਹੋ ਆਵੇ, ਉਹ ਵੀ ਪਿਆਰਾ ਲੱਗਦਾ ਹੈ। ਜਿਸ ਨੂੰ ਗੁਰੂ ਪਿਆਰਾ ਲੱਗੇ, ਯਕੀਨ ਜਾਣੋ, ਉਸ ਦਿਨ ਸੰਗਤ



ਵੀ ਪਿਆਰੀ ਲੱਗੇਗੀ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

ਮੂਲ ਗੱਲ ਮੇਰੇ ਪਾਤਿਸ਼ਾਹ ਆਖ਼ਰੀ ਪੰਗਤੀਆਂ ਵਿਚ ਕਹਿੰਦੇ ਹਨ-

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*

(ਅੰਗ ੭੨੧)

ਸਭ ਕੁਝ ਹੱਥੋਂ ਨਿਕਲ ਗਿਆ। ਇਕ ਦਿਨ ਆਪਣੀ ਕਾਇਆ ਵੀ ਹੱਥੋਂ ਨਿਕਲ ਜਾਏਗੀ।

*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*

ਪ੍ਰਭੂ ਮੈਂ ਤੈਨੂੰ ਸੁਣਾਵਾਂ, ਦਿਨ ਰਾਤ ਮੈਂ ਭਰਮਨ ਕਰਦਾ ਹਾਂ ਅਤੇ ਸੋਚਦਾ ਰਹਿੰਦਾ ਹਾਂ ਬਦੀਆਂ ਬਾਰੇ, ਔਗੁਣਾਂ ਬਾਰੇ। ਸੰਸਾਰ ਦੇ ਔਗੁਣਾਂ ਦੀ ਤਸਵੀਰ ਬਿਆਨ ਕਰਨੀ ਹੋਵੇ ਤਾਂ ਗੁਰੂ ਬਾਬੇ ਵਿਚ ਖ਼ੂਬੀ ਹੈ ਕਿ ਆਪਣੇ ਆਪ ਨੂੰ ਅੱਗੇ ਕਰ ਲੈਂਦੇ ਹਨ, ਪਰ ਜਦੋਂ ਗੁਣਾਂ ਦੀ ਗੱਲ ਕਰਨੀ ਹੋਵੇ ਤਾਂ ਦੂਜਿਆਂ ਨੂੰ ਅੱਗੇ ਕਰਦੇ ਹਨ, ਇਹ ਗੁਰੂ ਘਰ ਦੀ ਖ਼ੂਬੀ ਹੈ।

*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*
*ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ॥*

ਕੋਈ ਨੇਕੀ ਦੇ ਗੁਣ ਗਾ ਰਿਹਾ ਹੈ, ਮੈਂ ਤਾਂ ਸੋਚਦਾ ਹੀ ਨਹੀਂ, ਮੈਂ ਤਾਂ ਕਰਦਾ ਹੀ ਨਹੀਂ। ਪਤਾ ਨਹੀਂ ਪ੍ਰਭੂ ਤੂੰ ਮੇਰੇ ਬਾਰੇ ਕੀ ਫ਼ੈਸਲਾ ਕਰੇਂਗਾ। ਮੈਂ ਤਾਂ ਦਿਨ ਰਾਤ ਬਦੀ ਬਾਰੇ ਸੋਚਦਾ ਹਾਂ। ਮਾੜਾ ਸੋਚਦਾ ਹਾਂ, ਚੰਗਾ ਨਹੀਂ ਸੋਚਦਾ। ਇਹ ਨਹੀਂ ਕਿ ਇਕ ਦਿਨ, ਰੋਜ਼, ਦਿਨ-ਰਾਤ। ਹਵਾ ਕਹਿੰਦੇ ਹਨ ਮਾਇਆ ਨੂੰ। ਮਾਇਆ ਤੋਂ ਪ੍ਰਭਾਵਿਤ ਹੋ ਕੇ ਦਿਨ ਰਾਤ ਮੈਂ ਮਾੜਾ ਹੀ ਸੋਚਦਾ ਹਾਂ, ਗ਼ਲਤ ਸੋਚਦਾ ਹਾਂ। ਹੇ ਕਰੀਮ, ਹੇ ਹੱਕਾ ! ਤੂੰ ਮੇਰੀ ਬੇਨਤੀ ਸੁਣ। ਪਹਿਲਾਂ ਮੇਰੀ ਬੇਨਤੀ ਇਹੁ ਸੁਣ ਕਿ ਮੈਂ ਕੌਣ ਹਾਂ, ਮੈਂ ਤੇਰੇ ਬਾਰੇ ਤੈਨੂੰ ਦੱਸ ਦਿੱਤਾ ਹੈ, ਤੂੰ ਹੱਕਾ, ਸੱਚ ਹੈਂ। ਕਰੀਮ ਤੂੰ ਬਖ਼ਸ਼ਿੰਦ ਹੈਂ। ਹੇ ਪ੍ਰਭੂ ! ਹੁਣ ਸੁਣ ਲੈ ਮੈਂ ਕੀ ਹਾਂ। ਅਗਲੀਆਂ ਪੰਗਤੀਆਂ ਵਿਚ ਆਪਣੇ ਆਪ ਨੂੰ ਉਸਦੇ ਅੱਗੇ ਰੱਖਦੇ ਹਨ, ਜੋ ਕਰੀਮ ਹੈ, ਹੱਕਾ ਹੈ। ਬਦ-ਬਖਤ ਹੈ। ਮੇਰੀ ਕਿਸਮਤ ਚੰਗੀ ਨਹੀਂ, ਬਦਕਿਸਮਤ ਹਾਂ।

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

ਚੁਗਲਖ਼ੋਰ ਵੀ ਹਾਂ। ਕਿਸੇ ਦਾ ਕੰਮ ਬਣਨ ਲੱਗਦਾ ਹੈ ਤੇ ਮੈਂ ਵਿਗਾੜ ਕੇ ਰੱਖ ਦਿੰਦਾ ਹਾਂ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕ ਦਿਨ ਇਕ ਪ੍ਰਸ਼ਨ ਕੀਤਾ ਸੀ ਕਵੀਆਂ 'ਤੇ ਕਿ ਮੂਰਖ ਦੇ ਸੰਬੰਧ ਵਿਚ ਦੋ-ਦੋ ਪੰਗਤੀਆਂ ਸੁਣਾਉ ਕਿ ਮੂਰਖ ਕਿਸਨੂੰ ਕਹਿੰਦੇ ਹਨ ?

ਕਿਸੇ ਨੇ ਕੋਈ ਐਗੁਣ ਬਿਆਨ ਕੀਤਾ, ਕਿਸੇ ਨੇ ਕੋਈ, ਕਿਸੇ ਨੇ ਕੋਈ। ਅਖ਼ੀਰ ਵਿਚ ਫਿਰ ਭਾਈ ਨੰਦ ਲਾਲ ਕਵੀਆਂ ਦੇ ਸਿਰਮੌਰ ਕਵੀ। ਭਾਈ ਜੀ ਤੁਸੀਂ ਦੱਸੋ ਮੂਰਖ ਕੌਣ ਹੈ ? ਉਸਦੇ ਵਿਚ ਕੀ ਦਿਖਾਈ ਦੇਵੇ ਕਿ ਅਸੀਂ ਕਹਿ ਦੇਈਏ ਕਿ ਇਹ ਮਹਾਂ-ਮੂਰਖ ਹੈ ? ਆਪ ਕਹਿੰਦੇ ਹਨ ਕਿ ਹੇ ਮੇਰੇ ਮਾਲਕ ! ਚਾਹੇ ਬਾਦਸ਼ਾਹ ਹੈ ਤੇ ਚਾਹੇ ਭਿਖਾਰੀ, ਚਾਹੇ ਚੋਟੀ ਦਾ ਧਨਵਾਨ ਹੈ ਤੇ ਚਾਹੇ ਮੁਫ਼ਲਸ। ਜੇਕਰ ਰੱਬ ਨੂੰ ਯਾਦ ਨਹੀਂ ਕਰਦਾ ਤਾਂ ਮਹਾਂ-ਮੂਰਖ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਹੇ ਕਬੀਰ, ਹੇ ਕਰੀਮ, ਹੇ ਹੱਕਾ ! ਮੇਰੀ ਕਿਸਮਤ ਚੰਗੀ ਨਹੀਂ। ਅਸੀਂ ਗ਼ਾਫ਼ਲ ਹਾਂ। ਹੇ ਮੇਰੇ ਕਰੀਮ ! ਤੈਨੂੰ ਦੇਖ ਸਕਾਂ, ਮੇਰੇ ਕੋਲ ਅੱਖਾਂ ਨਹੀਂ। ਫ਼ਾਰਸੀ ਵਿਚ ਅੰਨ੍ਹੇ ਨੂੰ ਕਹਿੰਦੇ ਹਨ ਬੇਨਜ਼ਰ। ਮੇਰੇ ਕੋਲ ਅੱਖਾਂ ਹਨ, ਪਦਾਰਥ ਦੇਖ ਲੈਂਦਾ ਹਾਂ, ਪਰਿਵਾਰ ਦੇਖ ਲੈਂਦਾ ਹਾਂ, ਸੰਸਾਰ ਦੇਖ ਲੈਂਦਾ ਹਾਂ, ਪਰ ਹੇ ਮੇਰੇ ਕਰਤਾਰ ! ਮੈਂ ਤੈਨੂੰ ਨਹੀਂ ਦੇਖ ਸਕਿਆ। ਫਿਰ ਮੈਂ ਮੂੰਹ-ਫੱਟ ਵੀ ਹਾਂ। ਜੋ ਆਇਆ ਕਹਿ ਦਿੱਤਾ, ਗਾਲ੍ਹ ਆਈ ਗਾਲ੍ਹ ਕਹਿ ਦੇਣੀ, ਕੌੜਾ ਬੋਲ ਆਇਆ ਕਹਿ ਦੇਣਾ, ਅਜਿਹੇ ਮਨੁੱਖ ਨੂੰ ਕਹਿੰਦੇ ਹਨ ਬੇਬਾਕ। ਅਕਲ ਨੂੰ ਪਿੱਛੇ ਕੀਤਾ, ਜ਼ਬਾਨ ਨੂੰ ਅੱਗੇ ਕੀਤਾ। ਖ਼ੁਦਾ ਨਹੀਂ ਚਾਹੁੰਦਾ ਕਿ ਜ਼ਬਾਨ ਕੁਝ ਸਖ਼ਤ ਬੋਲੇ, ਕੌੜਾ ਬੋਲੇ।

ਖ਼ੈਰ, ਮੈਂ ਅਰਜ਼ ਕਰਾਂ ਦੂਜਾ ਸੰਬੰਧ। ਤੂੰ ਉਂਝ ਹੀ ਮੈਨੂੰ ਪਿਆਰਾ ਲੱਗਦਾ ਹੈਂ। ਫਿਰ ਤੇਰੀ ਹਰ ਅਦੱਾ, ਤੇਰੀ ਹਰ ਚੀਜ਼ ਮੈਨੂੰ ਪਿਆਰੀ ਲੱਗਦੀ ਹੈ। ਇਹ ਪ੍ਰੇਮ ਦਾ ਰਿਸ਼ਤਾ ਕਿਸੇ ਦਿਨ ਗੁਰੂ ਨਾਲ ਬਣਿਆ ਤਾਂ ਕੇਸ ਪਿਆਰੇ ਲੱਗਣਗੇ, ਕੰਘਾ ਪਿਆਰਾ ਲੱਗੇਗਾ, ਕਿਰਪਾਨ ਪਿਆਰੀ ਲੱਗੇਗੀ, ਕੜਾ ਪਿਆਰਾ ਲੱਗਦਾ ਹੈ। ਹੇ ਗੁਰੂ ! ਤੂੰ ਪਿਆਰਾ ਲੱਗਦਾ ਹੈਂ, ਤੇਰੀ ਹਰ ਦਾਤ ਪਿਆਰੀ ਲੱਗਦੀ ਹੈ। ਮੈਂ ਦੇਖਦਾ ਹਾਂ, ਨੌਜਵਾਨ ਕੇਸ ਕਤਲ ਕਰਾਈ ਜਾ ਰਹੇ ਹਨ, ਕੋਈ ਗੁਰੂ ਨਾਲ ਪਿਆਰ ਨਹੀਂ। ਜਦੋਂ ਮੈਨੂੰ ਕਹਿੰਦੇ ਹਨ ਕਿ ਅੰਦਰ ਸਿੱਖੀ ਹੋਣੀ ਚਾਹੀਦੀ ਹੈ, ਮੈਂ ਕਿਹਾ ਜਿਸ ਬੂਟੇ ਦੀਆਂ ਜੜ੍ਹਾਂ ਅੰਦਰੋਂ ਹਰੀਆਂ ਹੁੰਦੀਆਂ ਹਨ, ਉਸਨੂੰ ਪੱਤੇ ਲੱਗਦੇ ਹਨ, ਫੁੱਲ ਲੱਗਦੇ ਹਨ। ਤੇਰੇ ਸੜੇ ਹੋਏ ਵਾਲ ਇਸ ਗੱਲ ਦਾ ਸਬੂਤ ਹੈ ਕਿ ਤੇਰੀਆਂ ਤਾਂ ਜੜ੍ਹਾਂ ਹੀ ਸੁੱਕ ਗਈਆਂ ਹਨ। ਪ੍ਰੇਮ ਦੇ ਤੱਲ 'ਤੇ ਸੱਦਕੇ ਹੋਣਾ ਹੁੰਦਾ ਹੈ ਅਤੇ ਬਰਾਬਰੀ ਹੋ ਜਾਂਦੀ ਹੈ। ਲੋਭ ਦੇ ਸੰਬੰਧ ਵਿਚ ਤਾਂ ਮਨੁੱਖ ਦੂਜੇ ਨੂੰ ਵਰਤਦਾ ਹੈ ਵਸਤੂ ਦੀ ਤਰ੍ਹਾਂ।

ਪ੍ਰੇਮੀ ਦੇ ਅੰਦਰ ਮਾਨਵਤਾ ਹੁੰਦੀ ਹੈ, ਇਨਸਾਨੀਅਤ ਹੁੰਦੀ ਹੈ। ਇਸ ਤਰ੍ਹਾਂ ਦੇ ਕੁਝ ਹੋਏ ਹਨ ਤੇ ਉਹਨਾਂ ਦੇ ਗੀਤ ਗਾਏ ਗਏ ਹਨ। ਸਰਵਨ ਕੁਮਾਰ ਤੇ ਉਹਨਾਂ ਦੇ ਮਾਂ-ਬਾਪ ਦੇ ਗੀਤ ਗਾਏ ਹਨ। ਸੀਤਾ ਤੇ ਰਾਮ ਦੇ ਗੀਤ ਗਾਏ ਹਨ। ਲਛਮਣ ਤੇ ਰਾਮ ਦੇ ਗੀਤ ਗਾਏ ਗਏ ਹਨ। ਪ੍ਰੇਮ ਵਿਚ ਕੋਈ ਵੱਡਾ-ਛੋਟਾ ਨਹੀਂ ਰਹਿ ਜਾਂਦਾ, ਬਰਾਬਰੀ ਹੁੰਦੀ ਹੈ। ਪ੍ਰੇਮ ਵਿਚ ਤ੍ਰਿਪਤੀ ਹੋ ਜਾਂਦੀ ਹੈ, ਮੰਗ ਕੁਝ ਨਹੀਂ। ਆਮ ਜਗਤ ਨੂੰ ਨਹੀਂ ਪਤਾ ਅਤੇ ਉਹ ਮੋਹ ਨੂੰ ਹੀ ਕਈ ਵਾਰੀ ਪ੍ਰੇਮ ਕਹੀ ਜਾਂਦੇ ਹਨ। ਪਰ ਮਨੁੱਖ ਦੇ ਅੰਦਰ ਅਜੇ ਮਾਨਵਤਾ ਦਾ ਜਨਮ ਹੋਇਆ ਹੈ। ਮਨੁੱਖ ਭਵਿੱਸ਼ ਲੈ ਕੇ ਆਇਆ ਹੈ ਪ੍ਰਮਾਤਮਾ ਹੋਣ ਦਾ। ਕੀ ਹੋਇਆ ਜੇ ਇਨਸਾਨ ਦੀ ਤਰ੍ਹਾਂ ਜੀਅ ਰਿਹਾ ਹੈ। ਇਹੀ ਕਾਰਨ ਹੈ ਕਿ ਫਿਰ ਲੈਲਾ-ਮਜਨੂੰ ਉਸ ਤੁਲਨਾ 'ਤੇ ਨਹੀਂ ਆ



ਸਕੇ ਜਿੱਥੇ ਭਗਤ ਹੈ, ਜਿੱਥੇ ਸੰਤ ਹੈ।

ਇਕ ਹੋਰ ਰਿਸ਼ਤਾ ਹੈ। ਉਸ ਪ੍ਰੀਤ ਨੂੰ ਲੋਭ ਨਹੀਂ ਕਹਿੰਦੇ, ਉਸ ਪ੍ਰੀਤ ਨੂੰ ਪ੍ਰੇਮ ਵੀ ਨਹੀਂ ਕਹਿੰਦੇ। ਉਸ ਪ੍ਰੀਤ ਨੂੰ ਕਹਿੰਦੇ ਹਨ ਸ਼ਰਧਾ। ਹੇ ਗੁਰੂ ! ਤੂੰ ਕਿੰਨੀ ਵੀ ਮੈਨੂੰ ਬਰਾਬਰੀ ਦੇਵੇਂ, ਕਿੰਨਾ ਵੀ ਆਖੇਂ-

*ਖਾਲਸਾ ਮੇਰੋ ਰੂਪ ਹੈ ਖਾਸ॥*

ਫਿਰ ਵੀ ਤੂੰ ਮਹਾਨ ਹੈਂ। ਤੂੰ ਬਹੁਤ ਉੱਚਾ ਹੈਂ, ਇਥੇ ਪ੍ਰੀਤ ਸ਼ਰਧਾ ਬਣ ਜਾਂਦੀ ਹੈ। ਸ਼ਰਧਾ ਮਨੁੱਖ ਨੂੰ ਦੇਵਤਾ ਬਣਾ ਦਿੰਦੀ ਹੈ। ਇਹ ਹੁਣ ਮਨੁੱਖਾਂ ਤੋਂ ਵੀ ਉੱਚਾ ਉੱਠ ਗਿਆ ਹੈ। ਹੇ ਪ੍ਰਭੂ ! ਤੂੰ ਇੰਨਾ ਉੱਚਾ ਹੈਂ, ਮੈਂ ਦੇਖਣਾ ਚਾਹਾਂ ਤਾਂ ਵੀ ਤੈਨੂੰ ਦੇਖ ਨਹੀਂ ਸਕਦਾ। ਮੈਂ ਸਮਝਣਾ ਚਾਹਾਂ, ਤੈਨੂੰ ਪੂਰਾ ਸਮਝ ਨਹੀਂ ਸਕਦਾ, ਤੂੰ ਮੇਰੀ ਸਮਝ ਤੋਂ ਵੱਡਾ ਹੈਂ। ਤੂੰ ਹਰ ਪਹਿਲੂ ਵਿਚ ਵੱਡਾ ਹੈਂ। ਪਰ ਕਹਿੰਦੇ ਹਨ ਦੇਵਤਾ ਹੋਣਾ ਚੜ੍ਹਾਈਆਂ 'ਤੇ ਤਾਂ ਹੈ, ਪਰ ਘਰ ਵਿਚ ਨਹੀਂ ਹੈ। ਮਨੁੱਖ ਦਾ ਭਵਿੱਸ਼ ਦੇਵਤਾ ਹੋਣਾ ਵੀ ਨਹੀਂ ਹੈ। ਮਨੁੱਖ ਦਾ ਭਵਿੱਸ਼ ਹੈ ਪ੍ਰਮਾਤਮਾ ਹੋਣਾ। ਉਥੇ ਪ੍ਰੀਤ ਭਗਤੀ ਬਣ ਜਾਂਦੀ ਹੈ। ਫਿਰ ਭਗਤ ਕਹਿ ਉੱਠਦਾ ਹੈ, ਹੇ ਪ੍ਰਭੂ ! ਠੀਕ ਹੈ ਤੂੰ ਸਾਗਰ ਹੈਂ, ਮੈਂ ਇਕ ਲਹਿਰ ਹਾਂ, ਪਰ ਤੇਰੀ ਲਹਿਰ ਹਾਂ, ਤੇਰੇ ਮੇਰੇ ਵਿਚ ਕੋਈ ਫ਼ਰਕ ਨਹੀਂ। ਇਥੇ ਭਗਤ ਭਗਵਾਨ ਹੋ ਗਿਆ। ਪ੍ਰਤੱਕਸ਼ ਰੂਪ ਵਿਚ ਭਗਵਾਨ ਦੇ ਦਰਸ਼ਨ ਕਰਨੇ ਹੋਣ ਤਾਂ ਯਕੀਨ ਜਾਣੋ, ਭਗਤ ਦੇ ਦਰਸ਼ਨ ਹੀ ਭਗਵਾਨ ਦੇ ਦਰਸ਼ਨ ਹਨ। ਸਤਿਗੁਰ ਰਹਿਮਤ ਕਰਨ। ਇੰਨੀਆਂ ਵਿਚਾਰਾਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਕੁਦਰਤਿ ਕਵਣ ਕਹਾ ਵੀਚਾਰੁ

*ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥*
*ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ॥*
*ਜੇ ਕੋ ਕਹੈ ਕਰੈ ਵੀਚਾਰੁ॥ ਕਰਤੇ ਕੈ ਕਰਣੈ ਨਾਹੀ ਸੁਮਾਰੁ॥*
*ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥*
*ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥*
*ਧਰਤੀ ਹੋਰੁ ਪਰੈ ਹੋਰੁ ਹੋਰੁ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ॥*
*ਜੀਅ ਜਾਤਿ ਰੰਗਾ ਕੇ ਨਾਵ॥ ਸਭਨਾ ਲਿਖਿਆ ਵੁੜੀ ਕਲਾਮ॥*
*ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥*
*ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥*
*ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥*
*ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੬॥*

Vol-1
(3)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਨਾਨਕ ਦੇਵ ਜੀ ਮਹਾਰਾਜ ਜਪੁ ਜੀ ਸਾਹਿਬ ਦੀ ੧੬ਵੀਂ ਪਉੜੀ ਵਿਚ

*ਕੁਦਰਤਿ ਕਵਣ ਕਹਾ ਵੀਚਾਰੁ॥*

ਕੁਦਰਤ ਦੀ ਵੀਚਾਰ ਨੂੰ ਮੁੱਖ ਰੱਖ ਕੇ ਇਹ ਪਉੜੀ ਉਚਾਰਨ ਕਰ ਰਹੇ ਹਨ ਅਤੇ ਇਸ ਵਿਸ਼ੇ ਉੱਤੇ ਸਤਿਗੁਰੂ ਮਹਾਰਾਜ ਨੇ ਚਾਰ ਪਉੜੀਆਂ ਉਚਾਰਨ ਕੀਤੀਆਂ ਹਨ ਜਿਸਦੇ ਵਿਚ ਮੂਲ ਪ੍ਰਕਰਨ ਇਹ ਹੈ - ਮੈਂ ਕੌਣ ਹਾਂ ਕਿ ਕੁਦਰਤ ਦੀ ਮਹਿਮਾ ਗਾਇਨ ਕਰ ਸਕਾਂ। ਮੈਂ ਤਾਂ ਇਕ ਦਫ਼ਾ ਸਦਕੇ ਹੋਣ ਦੀ ਸਮਰੱਥਾ ਵੀ ਨਹੀਂ ਰੱਖਦਾ। ਕੁਦਰਤ ਕਿੰਨੀ ਕੁ ਵੱਡੀ ਹੈ, ਵਰਣਨ ਤੋਂ ਤਾਂ ਪਰ੍ਹੇ ਹੈ ਪਰ ਫਿਰ ਵੀ ਲੇਸ ਮਾਤਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜ਼ਿਕਰ ਕਰਦੇ ਹਨ-



ਕੁਦਰਤ ਦੇ ਵਿਚ ਜੋ ਸ੍ਰੇਸ਼ਟ ਉੱਤਮ ਪੁਰਸ਼ ਹਨ, ਸਤਿਗੁਰੂ ਮਹਾਰਾਜ ਪਹਿਲਾਂ ਉਹਨਾਂ ਦਾ ਜ਼ਿਕਰ ਕਰਦੇ ਹਨ।

*ਪੰਚ ਪਰਵਾਣ ਪੰਚ ਪਰਧਾਨੁ॥*
*ਪੰਚੇ ਪਾਵਹਿ ਦਰਗਹਿ ਮਾਨੁ॥*

ਪੰਚ ਤੋਂ ਮੁਰਾਦ ਸਿਰਮੌਰ। ਪ੍ਰਾਚੀਨ ਸਮੇਂ ਤੋਂ ਸਾਡੇ ਦੇਸ਼ ਵਿਚ ਅਕਸਰ ਪੰਚ ਜਨ ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਫ਼ੈਸਲੇ ਕਰਦੇ ਰਹੇ ਹਨ। ਪੰਚ ਤੋਂ ਮੁਰਾਦ ਪੰਜ, ਪਰ ਪੰਜਾਂ ਦੀ ਜਦੋਂ ਸਮਰੱਥਾ ਇਕ ਵਿਚ ਹੋਵੇ ਤੇ ਇਕ ਬਹੁਤ ਮਹਾਨ ਹੋ ਜਾਏ, ਪ੍ਰਭੂ ਨਾਲ ਜੁੜ ਜਾਏ ਤਾਂ ਉਸ ਲਈ ਸ਼ਬਦ ਵੀ ਪੰਚ ਵਰਤਿਆ ਗਿਆ ਹੈ। ਪੰਚ ਤੋਂ ਮੁਰਾਦ ਇਥੇ ਉਹ ਗੁਰਮੁਖ ਹੈ ਜੋ ਪ੍ਰਮਾਤਮਾ ਨਾਲ ਜੁੜਿਆ ਹੋਇਆ ਹੈ। ਪ੍ਰਮਾਤਮਾ ਸਭ ਤੋਂ ਉੱਚਾ ਹੈ, ਉਸ ਨਾਲ ਜੁੜਨ ਵਾਲਾ ਵੀ ਸਭ ਤੋਂ ਉੱਚਾ ਹੁੰਦਾ ਹੈ। ਸਾਹਿਬ ਕਹਿੰਦੇ ਹਨ ਕਿ ਇਹ ਜੋ ਪੰਚ ਹਨ, ਗੁਰਮੁਖ ਹਨ, ਇਹ ਜਗਤ ਨੂੰ ਕਬੂਲ ਹਨ, ਕਿਉਂਕਿ ਜਗਤ ਦਾ ਇਹਨਾਂ ਦੁਆਰਾ ਕੋਈ ਨੁਕਸਾਨ ਨਹੀਂ ਹੁੰਦਾ। ਸਾਹਿਬ ਕਹਿੰਦੇ ਹਨ, ਇਹ ਜਗਤ ਵਿਚ ਪ੍ਰਮਾਣਿਕ ਪੁਰਸ਼ ਹਨ, ਇਹ ਕਬੂਲ ਕਰ ਲਏ ਜਾਂਦੇ ਹਨ। ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਣ ਹੈ ਕਿ ਇਹ ਜੋ ਪੰਚ ਜਨ ਹਨ, ਜਿਥੇ ਸੰਸਾਰ ਵਿਚ ਕਬੂਲ ਹਨ, ਉਥੇ ਦਰਗਾਹ ਵਿਚ ਵੀ ਕਬੂਲ ਹਨ। ਲੋਕ ਵਿਚ ਤਾਂ ਪ੍ਰਧਾਨ ਹਨ, ਪ੍ਰਲੋਕ ਵਿਚ ਵੀ ਉਹ ਪ੍ਰਧਾਨ ਹਨ। ਇਹ ਜੋ ਪੰਚ ਸਿਰਮੌਰ ਹਨ, ਇਹ ਰਾਜਿਆਂ ਦੀ ਮਹਿਫ਼ਲ ਵਿਚ ਵੀ ਸੋਭਦੇ ਹਨ, ਸਭਾ ਦਾ ਸ਼ਿੰਗਾਰ ਹੁੰਦੇ ਹਨ-

*ਪੰਚੇ ਸੋਹਹਿ ਦਰਿ ਰਾਜਾਨੁ॥*
*ਪੰਚਾ ਕਾ ਗੁਰੁ ਏਕੁ ਧਿਆਨੁ॥*

ਇਹ ਜੋ ਪੰਚ ਜਨ ਹਨ, ਇਹਨਾਂ ਦਾ ਧਿਆਨ ਕੇਵਲ ਇਕ ਪ੍ਰਮਾਤਮਾ ਦੇ ਵਿਚ ਹੈ। ਅੱਠੇ ਪਹਿਰ ਜੋ ਬੋਲਣਾ, ਉੱਠਣਾ, ਬੈਠਣਾ, ਖਾਣਾ, ਪੀਣਾ ਹੈ, ਧਿਆਨ ਇਕ ਗੁਰੂ ਦੇ ਵਿਚ ਹੈ। ਮਨੁੱਖ ਦਾ ਧਿਆਨ ਜਿਸ ਵਸਤੂ ਵਿਚ ਜਾਏਗਾ, ਜੀਵਨ-ਸ਼ਕਤੀ ਉਸੇ ਪਾਸੇ ਹੀ ਲੱਗ ਜਾਂਦੀ ਹੈ ਅਤੇ ਸਹਿਜੇ ਸਹਿਜੇ ਧਿਆਨ ਦੇ ਰਾਹੀਂ ਸ਼ਕਤੀ ਜਦੋਂ ਬਾਹਰ ਚਲੀ ਜਾਂਦੀ ਹੈ ਤਾਂ ਮਨੁੱਖ ਆਪਣੇ ਆਪ ਦੇ ਵਿਚ ਕਮਜ਼ੋਰੀ ਮਹਿਸੂਸ ਕਰਦੇ ਹਨ। ਕਿਸੇ ਇਕ ਵਸਤੂ ਪਦਾਰਥ ਉੱਤੇ ਬਹੁਤ ਲੰਮੇ ਸਮੇਂ ਤੱਕ ਧਿਆਨ ਜੋੜੀਏ ਤਾਂ ਬਾਅਦ ਵਿਚ ਕਮਜ਼ੋਰੀ ਮਹਿਸੂਸ ਹੋਵੇਗੀ, ਥਕੇਵਾਂ ਮਹਿਸੂਸ ਹੋਵੇਗਾ। ਧਿਆਨ ਦੇ ਰਾਹੀਂ, ਜੀਵਨ ਪ੍ਰਵਾਹ ਦੇ ਰਾਹੀਂ, ਜੀਵਨ-ਸ਼ਕਤੀ ਧਿਆਨ ਦੇ ਰਾਹੀਂ ਬਾਹਰ ਚਲੀ ਗਈ। ਇਕ ਪ੍ਰਮਾਤਮਾ ਹੈ ਜੇਕਰ ਉਸ ਨਾਲ ਧਿਆਨ ਜੋੜੀਏ ਤਾਂ ਪ੍ਰਮਾਤਮਾ ਦੀ ਸ਼ਕਤੀ ਮਿਲਣੀ ਸ਼ੁਰੂ ਹੋ ਜਾਂਦੀ ਹੈ। ਇਸ ਲਈ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਜੋ ਪੰਚ ਜਨ ਹਨ ਇਹਨਾਂ ਨੂੰ ਸਮਝ ਆ ਗਈ ਹੈ। ਇਹਨਾਂ ਦਾ ਧਿਆਨ ਕੇਵਲ ਇਕ ਪ੍ਰਮਾਤਮਾ ਦੇ ਵਿਚ ਹੈ। ਹੁਣ ਸਤਿਗੁਰੂ ਜੀ ਮਹਾਰਾਜ ਵਿਸ਼ੇ ਨੂੰ ਬਦਲ ਕੇ ਬਿਆਨ ਕਰ ਰਹੇ ਹਨ ਕਿ ਅਜਿਹਾ ਨਹੀਂ ਹੈ। ਕੋਈ ਪੰਚ ਹੋ

ਗਿਆ ਹੈ, ਗੁਰਮੁਖ ਹੋ ਗਿਆ ਹੈ ਤਾਂ ਹੁਣ ਕਰਤੇ ਦੇ ਕਰਨੇ ਦੀ ਉਹ ਸਾਰੀ ਵੀਚਾਰ ਵੀ ਦੱਸ ਦੇਵੇ।

*ਜੇ ਕੋ ਕਹੈ ਕਰੈ ਵੀਚਾਰੁ॥*

ਪ੍ਰਾਚੀਨ ਸਮੇਂ ਤੋਂ ਜੋ ਧਰਮ ਗ੍ਰੰਥ ਲਿਖੇ ਗਏ, ਉਹਨਾਂ ਵਿਚ ਇਹ ਵੀ ਹੈ ਕਿ ਰੱਬ ਨੇ ਜਗਤ ਕਦੋਂ ਬਣਾਇਆ, ਕਿਵੇਂ ਬਣਾਇਆ, ਕਿੰਨਾ-ਕੁ ਬਣਾਇਆ, ਇਹ ਸਾਰੇ ਅੰਦਾਜ਼ੇ ਗਿਣ ਮਿਣ ਕੇ ਜਗਤ ਦੀ ਬਣਤਰ ਬਾਰੇ ਵਿਚਾਰਾਂ ਪੇਸ਼ ਕੀਤੀਆਂ ਗਈਆਂ ਹਨ। ਜਗਤ ਗੁਰੂ ਬਾਬੇ ਨੂੰ ਇਥੇ ਕਹਿਣਾ ਪਿਆ ਕਿ ਕੋਈ ਕਿੰਨਾ ਵੀ ਮਹਾਨ ਹੋ ਜਾਏ, ਜਗਤ ਵਿਚ ਪੰਚ ਹੋ ਗਿਆ ਹੈ, ਪ੍ਰਭੂ ਦੀ ਦਰਗਾਹ ਵਿਚ ਸੁਭਾਏਮਾਨ ਹੋ ਗਿਆ ਹੈ, ਪਰ ਉਸਦਾ ਇਹ ਮਤਲਬ ਨਹੀਂ ਹੈ ਕਿ ਹੁਣ ਕਰਤੇ ਦੀ ਕਿਰਤ ਦਾ ਉਸ ਨੂੰ ਸਾਰਾ ਅੰਦਾਜ਼ਾ ਹੋ ਗਿਆ ਹੈ ਅਤੇ ਉਹ ਸਭ ਕੁਝ ਬਿਆਨ ਕਰ ਸਕੇਗਾ। ਸਾਹਿਬ ਕਹਿੰਦੇ ਹਨ-

*ਜੇ ਕੋ ਕਹੈ ਕਰੈ ਵੀਚਾਰੁ॥*

ਕੋਈ ਉਸ ਪ੍ਰਮਾਤਮਾ ਦੀ ਕਰਨੀ ਦੀ ਵੀਚਾਰ ਕਰੇ ਤੇ ਬਿਆਨ ਵੀ ਕਰੇ ਤਾਂ ਸਾਹਿਬ ਕਹਿੰਦੇ ਹਨ ਕਿ-

*ਕਰਤੇ ਕੈ ਕਰਣੈ ਨਾਹੀ ਸੁਮਾਰੁ॥*

ਉਸ ਕਰਤੇ ਨੇ ਜੋ ਕੁਝ ਕੀਤਾ ਹੈ, ਜੋ ਕੁਝ ਬਣਾਇਆ ਹੈ, ਉਸ ਦਾ ਸ਼ੁਮਾਰ ਤਾਂ ਹੈ ਨਹੀਂ। ਜੋ ਗਣਕ ਵਿਚ ਨਹੀਂ ਹੈ, ਆਖ਼ਿਰ ਕੀ ਕਥਨ ਕਰੇਗਾ। ਮਨੁੱਖ ਕੋਲ ਕਿਸੇ ਵਸਤੂ ਨੂੰ ਸਮਝਣ ਦੇ ਤਿੰਨ ਪੈਮਾਨੇ ਹਨ - ਨਾਪ ਲੈਣਾ, ਤੋਲ ਲੈਣਾ, ਗਿਣ ਲੈਣਾ। ਨਾ ਉਹ ਤੋਲ ਵਿਚ ਆਉਂਦਾ ਹੈ, ਨਾ ਉਹ ਗਿਣਤੀ ਵਿਚ ਆਉਂਦਾ ਹੈ ਅਤੇ ਨਾ ਹੀ ਉਹ ਨਾਪ ਵਿਚ ਆਉਂਦਾ ਹੈ।

*ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥*

(ਅੰਗ ੯)

*ਅਤੁਲੁ ਕਿਉ ਤੋਲਿਆ ਜਾਇ॥*

(ਅੰਗ ੭੯੭)

ਉਸਨੂੰ ਕਿਵੇਂ ਤੋਲੀਏ ? ਮਨੁੱਖ ਦੇ ਬਣਾਏ ਹੋਏ ਪੈਮਾਨੇ ਪਦਾਰਥ 'ਤੇ ਤਾਂ ਪੂਰੇ ਉਤਰ ਸਕਦੇ ਹਨ, ਉਹ ਵੀ ਕਿਤੇ ਕਿਤੇ ਪੂਰਨ ਤੌਰ 'ਤੇ ਨਹੀਂ, ਪਰ ਕਰਤੇ ਉੱਪਰ ਪੂਰੇ ਉਤਰਨ, ਇਹ ਤਾਂ ਸੋਚ ਵੀ ਧਾਰਮਿਕ ਦੁਨੀਆਂ ਵਿਚ ਪੈਦਾ ਨਹੀਂ ਹੋ ਸਕਦੀ।

ਸਾਡੇ ਦੇਸ਼ ਵਿਚ ਇਕ ਵੀਚਾਰ ਚੱਲੀ ਹੈ ਪ੍ਰਧਾਨ ਧਾਰਮਿਕ ਦੁਨੀਆਂ ਵਿਚ ਕਿ ਇਸ ਜ਼ਮੀਨ ਨੂੰ ਧੌਲੇ ਬੈਲ ਨੇ ਚੁੱਕਿਆ ਹੈ। ਸਾਰਾ ਭਾਰ ਧਰਤੀ ਦਾ ਉਸ ਵੇਲੇ ਧੌਲੇ ਬੈਲ ਦੇ ਉੱਪਰ ਹੈ। ਸਾਹਿਬ ਕਹਿੰਦੇ ਹਨ ਕਿ ਉਹ ਧੌਲਾ ਬੈਲ ਵਾਸਤਵਿਕ ਕੀ ਹੈ ?



*ਧੌਲੁ ਧਰਮੁ ਦਇਆ ਕਾ ਪੂਤੁ॥*

ਧੌਲਾ ਬੈਲ ਧਰਮ ਹੈ। ਪ੍ਰਮਾਤਮਾ ਦੀ ਇਕ ਮਰਿਆਦਾ ਹੈ। ਅਟੱਲ ਨਿਯਮ ਹੈ। ਉਸ ਆਸਰੇ 'ਤੇ ਜ਼ਮੀਨ ਖੜੀ ਹੈ, ਆਸਮਾਨ ਖੜਾ ਹੈ, ਗ੍ਰਹਿ ਨਛਿੱਤਰ ਖੜੇ ਹਨ, ਸੂਰਜ ਚੰਦ ਤਾਰੇ ਖੜੇ ਹਨ। ਸਭ ਕੁਝ ਉਸਦੀ ਬਣਾਈ ਹੋਈ ਨਿਯਮਾਵਲੀ 'ਤੇ ਟਿੱਕਿਆ ਹੋਇਆ ਹੈ, ਉਸੇ ਨੂੰ ਧਰਮ ਕਹਿੰਦੇ ਹਨ। ਇਸ ਧਰਮ ਦਾ ਜਨਮ ਹੋਇਆ ਹੈ ਪ੍ਰਭੂ ਦੀ ਦਇਆ ਦ੍ਰਿਸ਼ਟੀ ਤੋਂ। ਜਿਥੇ ਵੀ ਕੋਈ ਮਨੁੱਖ ਆਪਣੇ ਜੀਵਨ ਨੂੰ ਮਰਿਆਦਾ ਦਿੰਦਾ ਹੈ ਤਾਂ ਮਰਿਆਦਾ ਦੇਣ ਤੋਂ ਪਹਿਲਾਂ ਕੁਝ ਨਾ ਕੁਝ ਕੋਮਲਤਾ ਦੇ ਅੰਗ ਉਸਦੇ ਅੰਦਰ ਜ਼ਰੂਰ ਫੁੱਟਦੇ ਹਨ, ਨਹੀਂ ਤਾਂ ਜ਼ਿੰਦਗੀ ਗ਼ੈਰ-ਮਰਿਆਦਾ ਹੋਵੇਗੀ। ਪ੍ਰਮਾਤਮਾ ਦੀ ਦਇਆ ਤੇ ਕੋਮਲਤਾ ਤੋਂ ਇਸ ਨਿਯਮ ਦਾ ਜਨਮ ਹੋਇਆ ਹੈ। ਇਸ ਧਰਮ ਦਾ ਜਨਮ ਹੋਇਆ ਹੈ। ਸਾਹਿਬ ਕਹਿੰਦੇ ਹਨ ਕਿ ਧੌਲੇ ਬੈਲ ਨੇ ਇਹ ਧਰਤੀ ਨਹੀਂ ਚੁੱਕੀ ਹੋਈ ਬਲਕਿ ਪ੍ਰਮਾਤਮਾ ਨੇ ਜੋ ਨਿਯਮ ਬਣਾਇਆ ਹੈ, ਧਰਮ ਬਣਾਇਆ ਹੈ, ਉਸ ਆਧਾਰ ਦੇ ਉੱਤੇ ਇਹ ਜ਼ਮੀਨ ਖੜੀ ਹੈ।

ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਅਨੁਸਾਰ ਧਰਮ ਦੇ ਦੋ ਹੀ ਮੂਲ ਗੁਣ ਹਨ- ਸੰਤੋਖ ਤੇ ਦਇਆ। ਧਰਮ ਦਾ ਜਨਮ ਦਇਆ ਅਤੇ ਸੰਤੋਖ ਤੋਂ ਹੈ। ਦਇਆ ਸੰਸਾਰ ਨਾਲ ਜੋੜਦੀ ਹੈ ਅਤੇ ਸੰਤੋਖ ਨਿਰੰਕਾਰ ਨਾਲ ਜੋੜਦਾ ਹੈ। ਦਇਆ ਤੋਂ ਸੇਵਾ ਦਾ ਜਨਮ ਹੈ, ਸੰਤੋਖ ਤੋਂ ਸਿਮਰਨ ਦਾ ਜਨਮ ਹੈ। ਸੰਸਾਰ ਪਿੱਛੇ ਹੈ, ਨਿਰੰਕਾਰ ਅੱਗੇ ਹੈ। ਜੋ ਅੱਗੇ ਹੈ, ਉਸ ਦਾ ਸਿਮਰਨ ਕਰਕੇ ਉਸ ਨਾਲ ਜੁੜ ਸਕਾਂਗੇ। ਸੰਸਾਰ ਵਿਚ ਜੋ ਪਿੱਛੇ ਰਹਿ ਗਏ ਹਨ - ਪਸ਼ੂ, ਪੰਛੀ, ਗ਼ਰੀਬ ਤਬਕਾ ਜੋ ਗਿਆਨ ਵਿਚ ਪਿੱਛੇ ਰਹਿ ਗਏ ਹਨ, ਭਾਵ ਧਨ ਸੰਪਦਾ ਵਿਚ ਪਿੱਛੇ ਰਹਿ ਗਏ ਹਨ, ਰਾਜਨੀਤੀ ਵਿਚ ਪਿੱਛੇ ਰਹਿ ਗਏ ਹਨ, ਧਰਮ ਵਿਚ ਪਿੱਛੇ ਰਹਿ ਗਏ ਹਨ। ਜੀਵਨ ਵਿਚ ਜਿਸ ਪਹਿਲੂ ਵਿਚ ਜੋ ਪਿੱਛੇ ਰਹਿ ਗਏ ਹਨ, ਉਨ੍ਹਾਂ 'ਤੇ ਦਇਆ ਅਤੇ ਜੋ ਅੱਗੇ ਹੈ, ਉਸਦਾ ਚਿੰਤਨ, ਸਿਮਰਨ। ਅੱਗੇ ਦ੍ਰਿਸ਼ਟੀ ਸੰਤੋਖ ਤੋਂ ਬਿਨਾਂ ਨਹੀਂ ਜਾ ਸਕੇਗੀ ਅਤੇ ਪਿੱਛੇ ਦ੍ਰਿਸ਼ਟੀ ਦਇਆ ਤੋਂ ਬਿਨਾਂ ਨਹੀਂ ਜਾ ਸਕੇਗੀ।

*ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥*

ਪ੍ਰਮਾਤਮਾ ਨੇ ਤਮਾਮ ਸਾਜ਼ੋ ਸਮੱਗਰੀ ਦੇ ਅੰਦਰ ਇਕ ਸੂਤ ਪਰੋ ਕੇ ਰੱਖ ਦਿੱਤਾ ਹੈ। ਕੀ ? ਸੰਤੋਖ। ਜੋ ਕੁਝ ਵੀ ਪ੍ਰਮਾਤਮਾ ਨੇ ਬਣਾਇਆ ਹੈ, ਉਹ ਆਪਣੇ ਆਪ ਵਿਚ ਸੰਤੁਸ਼ਟ ਹੈ। ਸੂਰ ਸ਼ੇਰ ਨਹੀਂ ਹੋਣਾ ਚਾਹੁੰਦਾ, ਸ਼ੇਰ ਮੋਰ ਨਹੀਂ ਹੋਣਾ ਚਾਹੁੰਦਾ, ਮੋਰ ਹੰਸ ਨਹੀਂ ਹੋਣਾ ਚਾਹੁੰਦਾ, ਹੰਸ ਬਾਂਦਰ ਨਹੀਂ ਹੋਣਾ ਚਾਹੁੰਦਾ, ਬਾਂਦਰ ਬਘਿਆੜ ਨਹੀਂ ਹੋਣਾ ਚਾਹੁੰਦਾ। ਜੇਕਰ ਸੰਤੁਸ਼ਟਤ ਨਾ ਹੋਵੇ ਤਾਂ ਜੀਉਣਾ ਨਰਕ ਬਣ ਜਾਏ। ਜੋ ਜਿੱਥੇ ਟਿੱਕਿਆ ਹੈ, ਉਸਦੇ ਵਿਚ ਉਹ ਸੰਤੁਸ਼ਟ ਹੈ। ਜੈਸਾ ਰੰਗ-ਰੂਪ-ਨਸਲ, ਜਿਸ ਢੰਗ ਦਾ ਸੁਭਾਅ ਹੈ, ਮਨੁੱਖ ਉਸਦੇ ਵਿਚ ਸੰਤੁਸ਼ਟ ਹੈ। ਮਨੁੱਖ ਵੀ ਓਤ-ਪੋਤ ਪ੍ਰਭੂ ਨਾਲ ਉਦੋਂ ਹੋ ਸਕੇਗਾ ਜਦੋਂ ਅੰਦਰੋਂ ਸੰਤੋਖ ਹੋਵੇ। ਮਨੁੱਖ ਦੇ ਅੰਦਰ ਪ੍ਰਮਾਤਮਾ ਹੈ। ਆਪਣੇ ਸੁਭਾਅ ਵਿਚ ਜੀਉਣਾ ਅਤੇ ਆਪਣੇ ਸੁਭਾਅ

ਵਿਚ ਸੰਤੁਸ਼ਟ ਹੋ ਜਾਣਾ ਬਸ ਇਹੀ ਧਰਮ ਹੈ।

ਇਕ ਗਾਥਾ ਹੈ ਕਿ ਭਗਤ ਪ੍ਰਹਿਲਾਦ ਨੂੰ ਜਦੋਂ ਮੋਕਸ਼ ਗਤੀ ਪ੍ਰਾਪਤ ਹੋਣ ਲੱਗੀ, ਸਵਰਗ ਪ੍ਰਾਪਤ ਹੋਣ ਲੱਗਾ ਤਾਂ ਪੁਰਾਤਨ ਇਹ ਕਥਾ ਕਹਿੰਦੀ ਹੈ ਕਿ ਉਸਨੇ ਫ਼ਰਿਆਦ ਕੀਤੀ, ਹੇ ਪ੍ਰਭੂ ! ਮੇਰੀ ਨਗਰੀ ਦੇ ਤਮਾਮ ਵਾਸੀ ਸਵਰਗ ਵਿਚ ਵਾਸਾ ਕਰਨ, ਸਿਰਫ਼ ਇਕੱਲੇ ਮੈਂ ਵਾਸਾ ਨਹੀਂ ਕਰਨਾ। ਸਾਰਿਆਂ ਲਈ ਸਵਰਗ ਦੇ ਦੁਆਰ ਖੋਲ੍ਹੋ। ਪ੍ਰਭੂ ਨੇ ਕਿਹਾ, ਪ੍ਰਹਿਲਾਦ, ਤੂੰ ਨਗਰੀ ਦੇ ਜੀਵਾਂ ਤੋਂ ਪੁੱਛ ਤਾਂ ਲੈ, ਉਹ ਸਵਰਗ ਵਿਚ ਰਹਿਣਾ ਵੀ ਚਾਹੁੰਦੇ ਹਨ ਕਿ ਨਹੀਂ। ਕਹਿੰਦੇ ਹਨ, ਨਗਰੀ ਦੇ ਬਾਹਰ ਗੰਦ ਵਿਚ ਲੇਟੇ ਹੋਏ ਇਕ ਸੂਅਰ ਨੂੰ ਪ੍ਰਹਿਲਾਦ ਕਹਿੰਦਾ ਹੈ ਕਿ ਹੁਣ ਤੈਨੂੰ ਬਿਸ਼ਟਾ ਵਿਚ ਲੇਟਣਾ ਨਹੀਂ ਪਵੇਗਾ, ਹੁਣ ਤੇਰੇ ਲਈ ਸਵਰਗ ਦਾ ਬੰਦੋਬਸਤ ਕੀਤਾ ਹੈ, ਪਰ ਪ੍ਰਭੂ ਨੇ ਇਹ ਆਗਿਆ ਕੀਤੀ ਹੈ ਕਿ ਹਰ ਜੀਵ ਤੋਂ ਪੁੱਛ ਕੇ ਆ। ਮੈਂ ਤੈਨੂੰ ਪੁੱਛਦਾ ਹਾਂ ਕਿ ਕੀ ਤੂੰ ਸਵਰਗ ਜਾਏਂਗਾ ਜਿੱਥੇ ਸੁੱਖ ਹੀ ਸੁੱਖ ਹੈ ? ਸੂਅਰ ਨੇ ਕਿਹਾ, ਭਗਤ ਜੀ ! ਉਥੇ ਬਿਸ਼ਟਾ ਮਿਲੇਗੀ ? ਉਹ ਬਿਸ਼ਟਾ ਦੇ ਵਿਚ ਹੀ ਸੰਤੁਸ਼ਟ ਹੈ। ਬਿਸ਼ਟਾ ਹੀ ਉਸ ਲਈ ਸੁੱਖ ਹੈ।

ਮਨੁੱਖ ਦੇ ਅੰਦਰ ਪਰੀਪੂਰਨ ਪ੍ਰਮਾਤਮਾ ਹੈ, ਪਰ ਉਸ ਨੂੰ ਉਸਦਾ ਬੋਧ ਨਹੀਂ ਹੈ। ਉਸ ਬੋਧ ਨੂੰ ਜਗਾਉਣ ਲਈ ਸਤਿਸੰਗ ਹੈ ਤਾਂਕਿ ਮਨੁੱਖ ਵੀ ਆਪਣੇ ਆਪ ਵਿਚ ਸੰਤੁਸ਼ਟ ਹੋ ਸਕੇ, ਆਪਣੀ ਆਤਮਾ ਨਾਲ ਜੁੜ ਸਕੇ।

*ਜੇ ਕੋ ਬੁਝੈ ਹੋਵੈ ਸਚਿਆਰੁ॥*

ਕੋਈ ਬੁਝਣਹਾਰ, ਕੋਈ ਗਿਆਨੀ, ਕੋਈ ਸੂਝਵਾਨ ਜੇਕਰ ਇਸ ਢੰਗ ਦੀ ਵੀਚਾਰ ਕਰੇ ਤੇ ਸਚਿਆਰ ਹੋਣ ਦੀ ਕੋਸ਼ਿਸ਼ ਕਰੇ ਕਿ ਜ਼ਮੀਨ ਨੂੰ ਧੌਲੇ ਬੈਲ ਨੇ ਹੀ ਚੁੱਕਿਆ ਹੈ ਅਤੇ ਇਸ ਵਿਸ਼ੇ ਦੇ ਉੱਤੇ ਅਨੇਕਾਂ ਦਲੀਲਾਂ ਦੇਵੇ ਤਾਂ ਜਗਤ ਗੁਰੂ ਬਾਬਾ ਕਹਿੰਦੇ ਹਨ ਕਿ ਪਹਿਲਾਂ ਇਹ ਵੀਚਾਰ ਉਸਨੂੰ ਕਰਨੀ ਚਾਹੀਦੀ ਹੈ ਕਿ

*ਧਵਲੈ ਉਪਰਿ ਕੇਤਾ ਭਾਰੁ॥*

ਉਸ ਧੌਲੇ ਬੈਲ ਦੇ ਉੱਤੇ ਕਿੰਨਾ ਕੁ ਵਜ਼ਨ ਹੈ। ਸਤਿਗੁਰੂ ਜੀ ਕਹਿੰਦੇ ਹਨ ਕਿ ਚਲੋ ਮੰਨ ਲਈਏ ਧਰਤੀ ਧੌਲੇ ਬੈਲ ਨੇ ਚੁੱਕੀ ਹੈ, ਪਰ ਧੌਲਾ ਬੈਲ ਕਿੱਥੇ ਖੜਾ ਹੈ ? ਜੇ ਕਹਿ ਦੇਈਏ ਉਹ ਥੱਲੇ ਪ੍ਰਿਥਵੀ 'ਤੇ ਖੜਾ ਹੈ, ਤਾਂ ਫਿਰ ਉਹ ਪ੍ਰਿਥਵੀ ਕਿਸ 'ਤੇ ਖੜੀ ਹੈ ? ਜੇ ਇਸ ਤਰੀਕੇ ਨਾਲ ਹੋਰ ਕਲਪਿਤ ਗੱਲ ਆਖ ਦਿੱਤੀ ਜਾਏ ਕਿ ਉਸਦੇ ਥੱਲੇ ਧੌਲਾ ਬੈਲ ਖੜਾ ਹੈ ਤਾਂ ਫਿਰ ਸਵਾਲ ਖੜਾ ਹੋਵੇਗਾ ਕਿ ਧੌਲਾ ਬੈਲ ਕਿੱਥੇ ਖੜਾ ਹੈ ? ਆਖ਼ਿਰ ਕਿਸੇ ਥਾਂ 'ਤੇ ਪਹੁੰਚ ਕੇ ਤਾਂ ਇਹ ਕਹਿਣਾ ਪਵੇਗਾ ਕਿ ਥੱਲੇ ਕੁਝ ਵੀ ਨਹੀਂ, ਉੱਪਰ ਕੁਝ ਵੀ ਨਹੀਂ।

*ਬਿਨੁ ਥੰਮਾ ਰਾਖੇ ਸਚੁ ਕਲ ਪਾਏ॥*

(ਅੰਗ ੧੦੩੭)



ਸਾਹਿਬ ਕਹਿੰਦੇ ਹਨ ਕਿ ਜੇਕਰ ਕੋਈ ਧੌਲੇ ਬੈਲ ਦੀ ਵੀਚਾਰ ਕਰਕੇ ਸਚਿਆਰ ਹੋਣ ਦੀ ਕੋਸ਼ਿਸ਼ ਕਰੇ ਤਾਂ ਪਹਿਲਾਂ ਉਸ ਨੂੰ ਇਹ ਸੋਚਣਾ ਚਾਹੀਦਾ ਹੈ ਕਿ ਉਸ ਬੈਲ ਦੇ ਉੱਪਰ ਭਾਰ ਕਿੰਨਾ ਹੈ ?

*ਧਰਤੀ ਹੋਰੁ ਪਰੈ ਹੋਰੁ ਹੋਰੁ॥*

ਧਰਤੀ ਇਕ ਥੋੜੀ ਹੈ, ਅਨੰਤ ਧਰਤੀਆਂ ਹਨ। ਇਸ ਧਰਤੀ ਦੇ ਥੱਲੇ ਧੌਲਾ ਬੈਲ ਹੈ ਤਾਂ ਬਾਕੀ ਧਰਤੀਆਂ ਦੇ ਥੱਲੇ ਕੌਣ ਹੈ ? ਚੰਦਰਮਾ ਦੇ ਥੱਲੇ ਕੌਣ ਹੈ ? ਹੋਰ ਅਨੰਤ ਗ੍ਰਹਿ, ਨਛੱਤਰ, ਸਿਆਰੇ, ਸਿਤਾਰੇ, ਸਾਰੀਆਂ ਧਰਤੀਆਂ ਦੇ ਥੱਲੇ ਕੌਣ ਹੈ ? ਸਾਹਿਬ ਕਹਿੰਦੇ ਹਨ ਕਿ ਫਿਰ ਉਸਨੂੰ ਇਹ ਵੀ ਵੀਚਾਰ ਕਰਨੀ ਚਾਹੀਦੀ ਹੈ ਕਿ ਇਸ ਪ੍ਰਿਥਵੀ ਦੇ ਥੱਲੇ ਧੌਲਾ ਬੈਲ ਹੈ, ਬਾਕੀ ਪ੍ਰਿਥਵੀਆਂ ਦੇ ਥੱਲੇ ਕੌਣ ਹੈ, ਕਿਉਂਕਿ ਪ੍ਰਿਥਵੀ ਇਕ ਨਹੀਂ ਹੈ।

*ਤਿਸ ਤੇ ਭਾਰੁ ਤਲੈ ਕਵਣੁ ਜੋਰੁ॥*

ਉਹਨਾਂ ਦੇ ਥੱਲੇ ਕੌਣ ਖੜਾ ਹੈ ? ਕਿਸ ਨੇ ਆਪਣੀ ਸ਼ਕਤੀ ਦੇ ਨਾਲ, ਆਪਣੇ ਜ਼ੋਰ ਦੇ ਨਾਲ ਇਹ ਭਾਰ ਚੁੱਕਿਆ ਹੋਇਆ ਹੈ ? ਸਾਹਿਬ ਕਹਿੰਦੇ ਹਨ ਕਿ ਇਹ ਤਾਂ ਪ੍ਰਭੂ ਦੀ ਬਣਾਈ ਹੋਈ ਮਰਿਆਦਾ ਹੈ। ਫਿਰ ਮੇਰੇ ਪਾਤਿਸ਼ਾਹ ਕੁਦਰਤਿ ਦੀ ਵੀਚਾਰ ਇੰਝ ਕਰਦੇ ਹਨ-

*ਜੀਅ ਜਾਤਿ ਰੰਗਾ ਕੇ ਨਾਵ॥*

ਅਨੰਤ ਜੀਵ ਹਨ ਵੱਖ-ਵੱਖ ਜਾਤਾਂ ਵਾਲੇ, ਵੱਖ-ਵੱਖ ਰੰਗਾਂ ਵਾਲੇ, ਵੱਖ-ਵੱਖ ਨਾਵਾਂ ਵਾਲੇ।

*ਸਭਨਾ ਲਿਖਿਆ ਵੁੜੀ ਕਲਾਮ॥*

ਸਾਰਿਆਂ ਉੱਤਰ ਲੇਖ ਸੁਭਾਅ ਦੇ ਪਰੀਪੂਰਨ ਪ੍ਰਮਾਤਮਾ ਨੇ ਆਪਣੀ ਅਗੰਮੀ ਕਲਮ ਨਾਲ ਲਿਖ ਦਿੱਤੇ ਹਨ। ਗੁਰੂ ਅਰਜਨ ਦੇਵ ਜੀ ਮਹਾਰਾਜ ਛੰਦ ਦੇ ਅੰਦਰ ਫੁਰਮਾਣ ਕਰਦੇ ਹਨ-

*ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥*

(ਅੰਗ ੧੩੬੧)

ਅਗੰਮੀ ਕਲਮ ਦੇ ਨਾਲ ਪਰੀਪੂਰਨ ਪ੍ਰਮਾਤਮਾ ਨੇ ਹਰ ਇਕ ਦੇ ਮਸਤਕ ਉੱਪਰ ਕੁਝ ਲਿਖ ਦਿੱਤਾ ਹੈ। ਕੀ ਲਿਖ ਦਿੱਤਾ ਹੈ ? ਸੁਭਾਅ, ਜੀਵਨ ਦਾ ਢੰਗ। ਲੱਖ ਵੀ ਕੋਸ਼ਿਸ਼ ਕਰੇ, ਸੂਅਰ ਦੇ ਜੀਉਣ ਦਾ ਢੰਗ ਬਦਲ ਨਹੀਂ ਸਕਦਾ, ਗਊ ਦੇ ਜੀਉਣ ਦਾ ਢੰਗ ਬਦਲ ਨਹੀਂ ਸਕਦਾ, ਸ਼ੇਰ ਦੇ ਜੀਉਣ ਦਾ ਢੰਗ ਬਦਲ ਨਹੀਂ ਸਕਦਾ। ਭੁੱਖਾ ਮਰ ਜਾਏਗਾ ਸ਼ੇਰ ਪਰ ਘਾਹ ਨਹੀਂ ਖਾਏਗਾ। ਭੁੱਖੀ ਮਰ ਜਾਏਗੀ ਗਊ ਪਰ ਮਾਸ ਨਹੀਂ ਖਾਏਗੀ। ਜੀਵਨ ਦਾ ਢੰਗ ਬੱਝਿਆ ਹੋਇਆ ਹੈ।

*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ॥*

(ਅੰਗ ੭੪)

*ਏਹੁ ਲੇਖਾ ਲਿਖਿ ਜਾਣੈ ਕੋਇ॥*

ਜੇਕਰ ਕੋਈ ਸੂਝਵਾਨ ਗਿਆਨੀ, ਆਲਮ, ਦਾਰਸ਼ਨਿਕ ਇਹ ਲੇਖਾ ਲਿਖੇ ਅਤੇ ਜਾਣਕਾਰ ਬਣਨ ਦੀ ਕੋਸ਼ਿਸ਼ ਕਰੇ ਕਿ ਮੈਂ ਸਾਰਾ ਲੇਖਾ ਲਿਖਣਾ ਹੈ ਕਿ ਕਿੰਨੇ ਜੀਵ ਹਨ, ਕਿੰਨੇ ਰੰਗਾਂ ਦੇ ਹਨ, ਕਿੰਨੀਆਂ ਜਾਤਾਂ ਦੇ ਹਨ, ਕਿਸ ਕਿਸ ਢੰਗ ਦਾ ਉਹ ਸੁਭਾਅ ਰੱਖਦੇ ਹਨ ਤਾਂ ਸਾਹਿਬ ਕਹਿੰਦੇ ਹਨ-

*ਲੇਖਾ ਲਿਖਿਆ ਕੇਤਾ ਹੋਇ॥*

ਉਹ ਲੇਖਾ ਕਿੰਨਾ ਕੁ ਹੋਵੇਗਾ ? ਭਾਵ ਅਨੰਤ ਹੋਵੇਗਾ, ਲਿਖ ਨਹੀਂ ਸਕੇਗਾ। ਕਿੰਨੇ ਜੀਵ ਹਨ, ਉਹਨਾਂ ਦੇ ਸੁਭਾਅ ਹਨ, ਉਹਨਾਂ ਦੀਆਂ ਜਾਤਾਂ ਹਨ, ਉਹਨਾਂ ਦੇ ਰੰਗ ਹਨ, ਇਹ ਤਾਂ ਅਨੰਤ ਪਸਾਰਾ ਹੈ। ਸਤਿਗੁਰੂ ਜੀ ਕਹਿੰਦੇ ਹਨ-

*ਕੇਤਾ ਤਾਣੁ ਸੁਆਲਿਹੁ ਰੂਪੁ॥*

ਕਿੰਨੀ-ਕੁ ਸ਼ਕਤੀ ਹੈ ? ਪਾਣੀ ਵਿਚ ਸ਼ਕਤੀ ਹੈ, ਸੂਰਜ ਵਿਚ ਸ਼ਕਤੀ ਹੈ, ਪਵਣ ਦੇ ਵਿਚ ਸ਼ਕਤੀ ਹੈ, ਅਗਨਿ ਦੇ ਵਿਚ ਸ਼ਕਤੀ ਹੈ, ਪ੍ਰਿਥਵੀ ਦੇ ਵਿਚ ਸ਼ਕਤੀ ਹੈ। ਇਸ ਸ਼ਕਤੀ ਨੂੰ ਕੌਣ ਨਾਪੇ ? ਕਿਵੇਂ ਤੋਲੇਗਾ ? ਪਵਣ ਰੰਚਿਕ ਮਾਤਕ ਕਿਤੇ ਤੂਫ਼ਾਨੀ ਸ਼ਕਲ ਅਖ਼ਤਿਆਰ ਕਰਦੀ ਹੈ ਤਾਂ ਦਰੱਖ਼ਤਾਂ ਦੀਆਂ ਜੜ੍ਹਾਂ ਨੂੰ ਹਿਲਾ ਜ਼ਮੀਨ 'ਤੇ ਗਿਰਾ ਕੇ ਰੱਖ ਦਿੰਦੀ ਹੈ। ਸਾਗਰ ਦੀਆਂ ਲਹਿਰਾਂ ਪਵਣ ਦੇ ਆਸਰੇ 'ਤੇ ਉੱਛਲਦੀਆਂ ਹਨ ਤੇ ਗਗਨ ਮੰਡਲ ਨੂੰ ਛੂੰਹਦੀਆਂ ਹਨ। ਪਾਣੀ ਦੀ ਸ਼ਕਤੀ, ਅਗਨੀ ਦੀ ਸ਼ਕਤੀ ਅਨੰਤ ਪਸਾਰਾ ਹੈ। ਮਹਾਰਾਜ ਕਹਿੰਦੇ ਹਨ ਕਿ ਕੋਈ ਇਹ ਲੇਖਾ ਕਿਸ ਤਰ੍ਹਾਂ ਲਿਖੇਗਾ ਕਿ ਕਿੰਨੀ-ਕੁ ਸ਼ਕਤੀ ਹੈ। ਚਲੋ ਮਨੁੱਖ ਦੀ ਤਾਕਤ ਤਾਂ ਅਸੀਂ ਨਾਪ ਸਕਦੇ ਹਾਂ। ਇਸ ਤਰ੍ਹਾਂ ਦੇ ਮੀਟਰ ਬਣ ਗਏ ਹਨ। ਸਮੂੰਹ ਬ੍ਰਹਿਮੰਡ ਦੇ ਅੰਦਰ ਕਿੰਨੀ-ਕੁ ਸ਼ਕਤੀ ਕੰਮ ਕਰ ਰਹੀ ਹੈ ਤੇ ਬ੍ਰਹਿਮੰਡ ਕਿੰਨੇ ਹਨ ?

*ਰੋਮ ਰੋਮ ਕੋਟ ਬ੍ਰਹਿਮੰਡ ਕੋ ਨਿਵਾਸ ਜਾਸ।*

ਜਿਸਦੇ ਇਕ ਇਕ ਰੋਮ ਵਿਚ ਕਰੋੜਾਂ ਬ੍ਰਹਿਮੰਡ ਹਨ, ਇਸ ਸਾਰੀ ਸ਼ਕਤੀ ਦਾ ਅੰਦਾਜ਼ਾ ਕੌਣ ਲਗਾਵੇਗਾ ? ਸਾਹਿਬ ਕਹਿੰਦੇ ਹਨ-

*ਕੇਤਾ ਤਾਣੁ ਸੁਆਲਿਹੁ ਰੂਪੁ॥*

ਕਿੰਨੀ ਕੁ ਸ਼ਕਤੀ ਹੈ ਤੇ ਕਿੰਨਾ ਸੁੰਦਰ ਰੂਪ ਹੈ ਜਗਤ ਦੇ ਵਿਚ ? ਕੌਣ ਅੰਦਾਜ਼ਾ ਲਗਾਵੇਗਾ ? ਮੋਰ ਦੀ ਆਪਣੀ ਸੁੰਦਰਤਾ ਹੈ। ਹੰਸ ਆਪਣੀ ਥਾਂ 'ਤੇ ਸੋਹਣੇ ਹਨ। ਫੁੱਲਾਂ ਦੀ ਸੁੰਦਰਤਾ, ਸੂਰਜ-ਚੰਦ-ਤਾਰਿਆਂ ਦੀ ਸੁੰਦਰਤਾ, ਮਨੁੱਖਾਂ ਦੀ ਸੁੰਦਰਤਾ, ਪਸ਼ੂ-ਪੰਛੀਆਂ ਦੀ



ਸੁੰਦਰਤਾ, ਚਾਰੇ ਪਾਸੇ ਸੁੰਦਰਤਾ ਫੈਲੀ ਹੋਈ ਹੈ।

*ਕੇਤੀ ਦਾਤਿ ਜਾਣੈ ਕੌਣੁ ਕੂਤੁ॥*

ਕੌਣ ਅੰਦਾਜ਼ਾ ਲਗਾਏਗਾ ਕਿ ਕਿੰਨਾ ਕੁ ਤਾਣ ਹੈ ? ਕਿੰਨਾ-ਕੁ ਸੁੰਦਰ ਸਰੂਪ ਹੈ ਤੇ ਕਿੰਨੀ ਪ੍ਰਮਾਤਮਾ ਨੇ ਜੀਵਾਂ ਨੂੰ ਦਾਤ ਦਿੱਤੀ ਹੋਈ ਹੈ ? ਮਹਾਰਾਜ ਕਹਿੰਦੇ ਹਨ ਕਿ ਅਨੰਤ ਅਰਬਾਂ ਖਰਬਾਂ ਸਾਲ ਤੋਂ ਜੀਵ ਖਾ ਰਹੇ ਹਨ, ਦਾਤ ਮੁੱਕਦੀ ਨਹੀਂ। ਦਰਅਸਲ ਮੰਗਤੇ ਮੁੱਕ ਜਾਣੇ ਹਨ ਪਰ ਭੋਜਨ ਦੀ ਤਾਂ ਕੋਈ ਕਮੀ ਨਹੀਂ ਹੁੰਦੀ ਤੇ ਇਕ ਦਿਨ ਦੰਦ ਟੁੱਟ ਕੇ ਹੀ ਰਹਿ ਜਾਂਦੇ ਹਨ। ਸੁੰਦਰ ਸਰੂਪ ਦੀ ਤਾਂ ਕੋਈ ਕਮੀ ਨਹੀਂ, ਦਿਨ ਇਕ ਦੇਖਣ ਤੋਂ ਅੱਖਾਂ ਰਹਿ ਜਾਂਦੀਆਂ ਹਨ। ਨਾਦ-ਸੰਗੀਤ ਦੀ ਤਾਂ ਕੋਈ ਕਮੀ ਨਹੀਂ ਹੁੰਦੀ, ਇਕ ਦਿਨ ਸੁਣਨ ਤੋਂ ਕੰਨ ਹੀ ਰਹਿ ਜਾਂਦੇ ਹਨ। ਸਭ ਕੁਝ ਮੌਜੂਦ ਹੈ, ਦਰਅਸਲ ਇਹ ਲੈਂਦਾ-ਲੈਂਦਾ ਥੱਕ ਗਿਆ। ਮਹਾਰਾਜ ਕਹਿੰਦੇ ਹਨ ਕਿ ਕਿਸ ਕੋਲ ਸ਼ਕਤੀ ਹੈ ਕਿ ਸਭ ਕੁਝ ਨੂੰ ਨਾਪੇ, ਤੋਲੇ ? ਸਤਿਗੁਰੂ ਕਹਿੰਦੇ ਹਨ-

*ਕੀਤਾ ਪਸਾਉ ਏਕੋ ਕਵਾਉ॥*

ਸਮੂੰਹ ਬ੍ਰਹਿਮੰਡ ਦਾ ਪਸਾਰਾ ਪ੍ਰਭੂ ਨੇ ਆਪਣੇ ਇਕ ਬਚਨ ਨਾਲ ਕੀਤਾ। ਇਸ ਮੂਲ ਵੀਚਾਰ ਨਾਲ ਜਗਤ ਦੇ ਤਮਾਮ ਰਹਿਬਰੀ ਪੁਰਸ਼ ਸਹਿਮਤ ਹਨ। ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਕਹਿੰਦੇ ਹਨ ਕਿ ਸੰਸਾਰ ਦੀ ਉੱਤਪਤੀ ਸ਼ਬਦ ਤੋਂ ਹੋਈ ਹੈ। ਉਹ ਸ਼ਬਦ ਪ੍ਰਭੂ ਤੋਂ ਉਚਾਰਨ ਹੋਇਆ ਹੈ। ਲੋਗੋ ! ਉਸ ਨਾਮ ਦੀ ਧੁੰਨ ਤੋਂ ਸੰਸਾਰ ਦਾ ਪਸਾਰਾ ਹੋਇਆ ਹੈ, ਅਜਿਹਾ ਈਸਾਈ ਕਹਿੰਦੇ ਹਨ। ਓਮ ਦੀ ਧੁੰਨ ਹੋਈ ਤੇ ਜਗਤ ਬਣ ਗਿਆ, ਅਜਿਹਾ ਵੈਦਿਕ ਰਿਸ਼ੀ ਕਹਿੰਦੇ ਆਏ ਹਨ। ਓਅੰਕਾਰ ਦੀ ਧੁੰਨ ਤੋਂ ਸਾਰੀ ਸ੍ਰਿਸ਼ਟੀ ਬਣ ਗਈ, ਅਜਿਹਾ ਜੈਨੀਆਂ ਦਾ ਮੱਤ ਹੈ। ਜਗਤ ਗੁਰੂ ਬਾਬਾ ਕਹਿੰਦੇ ਹਨ-

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥*

ਅਨੰਤ ਪਸਾਰਾ ਉਸ ਪ੍ਰਮਾਤਮਾ ਨੇ ਕਿਵੇਂ ਕੀਤਾ ? ਏਕੋ ਕਵਾਉ॥ ਇਕ ਬਚਨ ਤੋਂ, ਇਕ ਹੁਕਮ ਤੋਂ। ਫਿਰ ਉਸ ਤੋਂ ਲੱਖਾਂ ਹੀ ਜ਼ਿੰਦਗੀਆਂ ਦੇ ਦਰਿਆ ਚੱਲ ਪਏ। ਕਿਤੇ ਕੀੜਿਆਂ ਦੇ ਦਰਿਆ, ਪੰਛੀਆਂ ਦੇ ਦਰਿਆ, ਬਨਸਪਤੀ ਦੇ ਦਰਿਆ, ਮਨੁੱਖਾਂ ਦੇ ਦਰਿਆ, ਤਰ੍ਹਾਂ-ਤਰ੍ਹਾਂ ਦੇ ਜੀਵਾਂ ਦੇ ਦਰਿਆ ਚੱਲ ਪਏ।

*ਕੁਦਰਤਿ ਕਵਣ ਕਹਾ ਵੀਚਾਰੁ॥*

ਕੁਦਰਤ ਕਿੰਨੀ ਵੱਡੀ ਹੈ, ਕਿੰਨੀ ਸ਼ਕਤੀ ਹੈ, ਮੈਂ ਕੌਣ ਹਾਂ ਕਿ ਕੁਦਰਤ ਦੀ ਵੀਚਾਰ ਕਰ ਸਕਾਂ।

*ਵਾਰਿਆ ਨ ਜਾਵਾ ਏਕ ਵਾਰ॥*

ਮੈਂ ਤਾਂ ਇੰਨੀ ਵੀ ਸਮਰੱਥਾ ਨਹੀਂ ਰੱਖਦਾ ਕਿ ਇਕ ਦਫ਼ਾ ਸਦਕੇ ਹੋ ਸਕਾਂ।

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*

ਹੇ ਪਰੀਪੂਰਨ ਪ੍ਰਮਾਤਮਾ ! ਜੋ ਕੁਝ ਤੈਨੂੰ ਚੰਗਾ ਲੱਗਦਾ ਹੈ, ਉਹੀ ਮੇਰੇ ਲਈ ਭਲਾ। ਜੋ ਤੇਰੀ ਰਜ਼ਾ ਹੈ, ਮੈਂ ਉਸਦੇ ਵਿਚ ਰਾਜ਼ੀ। ਜੋ ਬਖ਼ਸ਼ਿਸ਼ ਤੂੰ ਕਰਦਾ ਹੈਂ, ਜੋ ਕੁਝ ਤੂੰ ਦਿੰਦਾ ਹੈਂ, ਉਹ ਸਭ ਕੁਝ ਭਲਾ ਹੈ।

*ਤੂ ਸਦਾ ਸਲਾਮਤਿ ਨਿਰੰਕਾਰ॥੧੬॥*

ਤੂੰ ਸਦੀਵੀ ਹੈਂ, ਆਕਾਰ ਤੋਂ ਰਹਿਤ ਹੈਂ, ਹਮੇਸ਼ਾ ਰਹਿਣ ਵਾਲਾ ਹੈਂ।

*ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ ਅਸੰਖ ਤਪ ਤਾਉ॥*
*ਅਸੰਖ ਗਰੰਥ ਮੁਖਿ ਵੇਦ ਪਾਠ॥ ਅਸੰਖ ਜੋਗ ਮਨਿ ਰਹਹਿ ਉਦਾਸ॥*
*ਅਸੰਖ ਭਗਤ ਗੁਣ ਗਿਆਨ ਵੀਚਾਰ॥ ਅਸੰਖ ਸਤੀ ਅਸੰਖ ਦਾਤਾਰ॥*
*ਅਸੰਖ ਸੂਰ ਮੁਹ ਭਖ ਸਾਰ॥ ਅਸੰਖ ਮੋਨਿ ਲਿਵ ਲਾਇ ਤਾਰ॥*
*ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੭॥*

ਕੁਦਰਤ ਵਿਚ ਕੀ ਕੁਝ ਹੈ ? ਕੁਦਰਤ ਵਿਚ ਦੋ ਵਿਰੋਧੀ ਲਹਿਰਾਂ ਚੱਲ ਰਹੀਆਂ ਹਨ। ਹੱਸਣਾ ਹੈ, ਰੋਣਾ ਹੈ। ਜਨਮ ਹੈ, ਮਰਨ ਹੈ। ਸੁਗੰਧੀ ਹੈ, ਦੁਰਗੰਧੀ ਹੈ। ਦਿਨ ਹੈ, ਰਾਤ ਹੈ। ਇੱਜ਼ਤ ਹੈ, ਬੇਇੱਜ਼ਤੀ ਹੈ। ਗ਼ਮ ਹੈ, ਖ਼ੁਸ਼ੀ ਹੈ। ਕੋਈ ਅਜਿਹੀ ਖ਼ੁਸ਼ੀ ਨਹੀਂ ਜੋ ਗ਼ਮ ਦੇ ਨਾਲ ਓਤ-ਪੋਤ ਨਾ ਹੋਵੇ। ਕੋਈ ਅਜਿਹਾ ਜਨਮ ਨਹੀਂ ਜੋ ਮੌਤ ਵਿਚ ਲਿਪਟਿਆ ਹੋਇਆ ਨਾ ਹੋਵੇ। ਕੋਈ ਅਜਿਹਾ ਹਾਸਾ ਨਹੀਂ ਜੋ ਹੰਝੂਆਂ ਵਿਚ ਪਰੋਇਆ ਹੋਇਆ ਨਾ ਹੋਵੇ। ਕੋਈ ਅਜਿਹੀ ਇੱਜ਼ਤ ਨਹੀਂ, ਜਿਸਦਾ ਆਧਾਰ ਬੇਇੱਜ਼ਤੀ ਨਾ ਹੋਵੇ। ਜਗਤ ਦੇ ਵਿਚ ਇਹ ਵਿਪਰੀਤ ਦੋ ਲਹਿਰਾਂ ਚੱਲਦੀਆਂ ਹਨ।

ਜਦੋਂ ਕਦੀ ਚਾਰ ਬਜ਼ੁਰਗ ਸਿਆਣੇ ਮਨੁੱਖ ਆਪਸ ਵਿਚ ਇਸ ਸਬੰਧੀ ਚਰਚਾ ਕਰਦੇ ਹਨ ਕਿ ਜ਼ਮਾਨਾ ਬਹੁਤ ਬੁਰਾ ਆਇਆ ਹੈ, ਦਰਅਸਲ ਉਹਨਾਂ ਨੇ ਸਮੇਂ ਨੂੰ ਗਹਿਰਾਈ ਨਾਲ ਦੇਖਿਆ ਨਹੀਂ। ਇਹ ਤਾਂ ਆਦਿ ਕਾਲ ਤੋਂ ਜਦੋਂ ਪੁੰਨਿਆ ਦੀ ਰਾਤ ਚੱਲੀ ਆ ਰਹੀ ਹੈ, ਮੱਸਿਆ ਦੀ ਰਾਤ ਵੀ ਨਾਲ ਹੀ ਚਲੀ ਆ ਰਹੀ ਹੈ। ਨੇਕੀਆਂ ਦੇ ਨਾਲ ਬਦੀਆਂ ਚਲੀਆਂ ਆ ਰਹੀਆਂ ਹਨ। ਮਹਾਰਾਜ ਕਹਿੰਦੇ ਹਨ-

*ਅਸੰਖ ਜਪ ਅਸੰਖ ਭਾਉ॥*

ਅਸੰਖਾਂ ਹੀ ਜੱਪ ਕਰਨ ਵਾਲੇ ਹਨ। ਅਨੇਕਾਂ ਹੀ ਭਾਉ ਪੂਰਕ ਮਨੁੱਖ ਹਨ। ਜਪ ਤੇ ਭਾਉ ਨੂੰ ਨੇਕੀਆਂ ਵਿਚ ਸਤਿਗੁਰੂ ਜੀ ਨੇ ਸਿਰਮੌਰ ਰੱਖਿਆ ਹੈ। ਤਮਾਮ ਨੇਕੀਆਂ ਦਾ ਜਨਮ



ਜੱਪ ਤੋਂ ਹੈ, ਭਾਉ ਤੋਂ ਹੈ। ਭਾਉ ਮਨੁੱਖੀ ਬੱਚਾ ਜਮਾਂਦਰੂ ਵੀ ਲੈ ਕੇ ਆਉਂਦਾ ਹੈ। ਭਾਉ ਦੇ ਸੱਦਕਾ ਹੀ ਇਹ ਪਰਿਵਾਰ ਨਾਲ, ਮਾਂ ਬਾਪ ਨਾਲ ਸੰਬੰਧ ਜੋੜਦਾ ਹੈ। ਜੇਕਰ ਇਸ ਭਾਉ ਦਾ ਸਹੀ ਢੰਗ ਨਾਲ ਵਿਕਾਸ ਹੋ ਸਕੇ ਤਾਂ ਫਿਰ ਇਸੇ ਭਾਉ ਦੇ ਸੱਦਕਾ ਮਨੁੱਖ ਦਾ ਪ੍ਰਮਾਤਮਾ ਨਾਲ ਸੰਬੰਧ ਜੁੜਦਾ ਹੈ।

*ਅਸੰਖ ਪੂਜਾ ਅਸੰਖ ਤਪ ਭਾਉ॥*

ਬੇਸ਼ੁਮਾਰ ਤਰ੍ਹਾਂ ਦੀ ਪੂਜਾ ਹੈ। ਹਰ ਸੰਮਪ੍ਰਦਾ ਦੀ, ਹਰ ਮਜ਼ਹਬ ਦੀ ਬਲਕਿ ਹਰ ਮਨੁੱਖ ਦੀ ਆਪਣੇ ਆਪਣੇ ਢੰਗ ਦੀ ਪੂਜਾ ਹੈ। ਕੋਈ ਕਰੋੜਾਂ ਦੀ ਸੰਪਦਾ ਅੱਗੇ ਰੱਖ ਕੇ ਪੂਜਾ ਕਰਦਾ ਪਿਆ ਹੈ, ਕੋਈ ਇਕ ਪੁਸ਼ਪ ਅੱਗੇ ਰੱਖ ਕੇ ਪੂਜਾ ਕਰਦਾ ਪਿਆ ਹੈ ਤੇ ਕੋਈ ਸਿਰਫ਼ ਹਿਰਦੇ ਦਾ ਭਾਉ ਅੱਗੇ ਰੱਖ ਕੇ ਪੂਜਾ ਕਰ ਰਿਹਾ ਹੈ। ਅਨੰਤ ਤਰ੍ਹਾਂ ਦਾ ਤੱਪ ਹੈ। ਅੰਮ੍ਰਿਤ ਵੇਲੇ ਉੱਠਣਾ ਤੱਪ ਹੈ। ਮੂਲਮੰਤਰ ਦਾ ਜਾਪ ਕਰਨਾ ਤੱਪ ਹੈ। ਜੋਗੀਆਂ ਲਈ ਧੂਣੀ ਤਪਾ ਕੇ ਬੈਠਣਾ, ਧੁੱਪ ਵਿਚ ਬੈਠਣਾ ਤੱਪ ਹੈ। ਜਤੀ ਹੋਣ ਦੀ ਕਿਰਿਆ ਦੀ ਸਾਧਨਾ ਕਰਨੀ ਤੱਪ ਹੈ। ਆਪਣੇ ਇੰਦਰਿਆਂ ਨੂੰ ਕਾਬੂ ਵਿਚ ਰੱਖਣਾ ਤੱਪ ਹੈ। ਆਪਣੇ ਮਨ ਨੂੰ ਕਾਬੂ ਵਿਚ ਰੱਖਣਾ ਤੱਪ ਹੈ।

*ਅਸੰਖ ਗਰੰਥ ਮੁਖਿ ਵੇਦ ਪਾਠ॥*

ਧਰਮ ਗ੍ਰੰਥ ਇਕ ਨਹੀਂ, ਅਨੰਤ ਹਨ। ਜੁੱਗੋ ਜੁੱਗ ਪ੍ਰਭੂ ਬਾਣੀ ਭਗਤਾਂ ਦੇ ਹਿਰਦੇ ਵਿਚੋਂ ਪ੍ਰਗਟ ਹੁੰਦੀ ਰਹੀ ਹੈ। ਇਸ ਲਈ ਸਾਹਿਬ ਕਹਿੰਦੇ ਹਨ ਕਿ ਅਨੰਤ ਗ੍ਰੰਥ ਹਨ। ਅਸੰਖਾਂ ਹੀ ਅਜਿਹੇ ਮੁਖ ਹਨ ਜਿਨ੍ਹਾਂ ਦੀ ਰਸਨਾ ਤੋਂ ਵੇਦਾਂ ਦਾ ਪਾਠ ਜਾਰੀ ਹੈ।

*ਅਸੰਖ ਜੋਗ ਮਨਿ ਰਹਹਿ ਉਦਾਸ॥*

ਅਨੰਤ ਹਨ ਉਹ ਜੋ ਯੋਗ ਸਾਧਨਾ ਕਰ ਰਹੇ ਹਨ। ਜੋਗ ਦਾ ਮਤਲਬ ਹੈ ਜੁੜਨ ਦੀ ਸਾਧਨਾ ਕਰ ਰਹੇ ਹਨ। ਅਨੰਤ ਹਨ ਉਹ ਜੋ ਮਨ ਦੇ ਵਿਚ ਉਪਰਾਮ ਰਹਿੰਦੇ ਹਨ। ਦਰਅਸਲ ਜੋਗ ਦਾ ਜਨਮ ਹੀ ਉਦਾਸੀ ਵਿਚੋਂ ਹੈ। ਧਰਮ ਦਾ ਜਨਮ ਹੀ ਉਦਾਸੀ ਵਿਚੋਂ ਹੈ। ਜੋ ਸੰਸਾਰ ਤੋਂ ਉਦਾਸ ਨਹੀਂ ਹੋਇਆ, ਉਹ ਪ੍ਰਮਾਤਮਾ ਦੀ ਆਸਾ ਵੀ ਨਹੀਂ ਕਰ ਸਕਦਾ। ਭਗਤ ਕਬੀਰ ਸਾਹਿਬ ਕਹਿੰਦੇ ਹਨ ਕਿ ਜੋ ਗ੍ਰਿਹਿਸਤੀ ਵੀ ਹੈ, ਬਾਲ-ਬੱਚੇ ਵੀ ਹਨ, ਕਿਰਤ ਵੀ ਕਰਦਾ ਹੈ, ਸਾਰਾ ਦਿਨ ਧੰਦਾ ਵੀ ਕਰਦਾ ਹੈ ਤੇ ਉਪਰਾਮ ਹੈ, ਅਜਿਹਾ ਜੋ ਉਦਾਸੀ ਹੈ, ਕਬੀਰ ਕਹਿੰਦੇ ਹਨ ਕਿ ਮੈਂ ਉਸਦਾ ਦਾਸ ਹਾਂ।

*ਮਾਇਆ ਮਹਿ ਜਿਸੁ ਰਖੈ ਉਦਾਸੁ॥*
*ਕਹਿ ਕਬੀਰ ਹਉ ਤਾ ਕੋ ਦਾਸੁ॥*

(ਅੰਗ ੧੧੫੭)

ਧਰਮ ਦਾ ਪਹਿਲਾ ਕਦਮ ਹੀ ਹੈ ਸੰਸਾਰ ਤੋਂ ਉਦਾਸ ਰਹਿਣਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਇਸ ਢੰਗ ਨੂੰ ਕਹਿੰਦੇ ਹਨ-

*ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥*

(ਅੰਗ ੬੩੮)

ਪੁੱਤਰ ਦੀ ਆਸਾ ਵੀ ਹੈ, ਪ੍ਰਾਪਤ ਹੋ ਜਾਏ, ਨਾ ਹੋਵੇ, ਕੋਈ ਬਹੁਤ ਤੜਪ ਵੀ ਨਹੀਂ। ਧਨ ਦੀ ਆਸਾ ਹੈ, ਮਿਲ ਗਿਆ ਹੈ, ਪ੍ਰਭੂ ਦਾ ਧੰਨਵਾਦ, ਨਹੀਂ ਮਿਲਿਆ ਤਾਂ ਵੀ ਸ਼ੁਕਰਾਨਾ। ਇਸ ਅਵਸਥਾ ਨੂੰ ਕਹਿੰਦੇ ਹਨ ਆਸਾ ਵਿਚ ਨਿਰਾਸ ਰਹਿਣਾ।

*ਅਸੰਖ ਭਗਤ ਗੁਣ ਗਿਆਨ ਵੀਚਾਰ॥*

ਭਗਤ ਵੀ ਇਕ ਨਹੀਂ। ਭਗਤ ਹਰ ਦੇਸ਼ ਵਿਚ ਪੈਦਾ ਹੋਏ ਹਨ, ਹਰ ਕੁਲ ਵਿਚ ਪੈਦਾ ਹੋਏ ਹਨ ਅਤੇ ਹਰ ਥਾਂ 'ਤੇ ਪੈਦਾ ਹੋਏ ਹਨ। ਗੰਨੇ ਦਾ ਬੀਜ ਜੇਕਰ ਇਕ ਦੇਸ਼ ਵਿਚ ਲਾਈਏ ਤਾਂ ਜ਼ਮੀਨ ਵਿਚੋਂ ਮਿਠਾਸ ਕੱਢਦਾ ਹੈ ਪਰ ਦੂਜੇ ਦੇਸ਼ ਵਿਚ ਲਾਈਏ ਤਾਂ ਵੀ ਗੰਨਾ ਮਿੱਠਾ ਹੁੰਦਾ ਹੈ। ਕਿਸੇ ਵੀ ਥਾਂ 'ਤੇ ਬੈਠ ਕੇ ਮਨੁੱਖ ਪ੍ਰਭੂ ਦਾ ਨਾਮ ਜੱਪ ਸਕਦਾ ਹੈ ਤੇ ਜੀਵਨ ਦੀ ਮਿਠਾਸ ਦਾ ਆਨੰਦ ਮਾਣ ਸਕਦਾ ਹੈ। ਇਸ ਲਈ ਹਰ ਸਮੇਂ, ਹਰ ਦੇਸ਼ ਅਤੇ ਹਰ ਕੁਲ ਵਿਚ ਭਗਤ ਹੋਏ ਹਨ। ਮਹਾਰਾਜ ਕਹਿੰਦੇ ਹਨ ਕਿ ਭਗਤਾਂ ਦੀ ਮੈਂ ਗਿਣਤੀ ਨਹੀਂ ਕਰ ਸਕਦਾ। ਅਜਿਹੇ ਵੀ ਅਨੰਤ ਹਨ ਜੋ ਪ੍ਰਭੂ ਦੇ ਗੁਣਾਂ ਦੀ ਵੀਚਾਰ ਕਰਦੇ ਹਨ। ਗਿਆਨੀ ਹਨ, ਦਾਰਸ਼ਨਿਕ ਹਨ, ਫ਼ਿਲੋਸਫ਼ਰ ਹਨ, ਗਹਿਰੇ ਤੱਲ ਦੀ ਦ੍ਰਿਸ਼ਟੀ ਰੱਖਦੇ ਹਨ ਅਤੇ ਨਿਰੰਕਾਰ ਦਾ ਚਿੰਤਨ ਕਰਦੇ ਹਨ। ਇਸੇ ਵੀਚਾਰ ਤੋਂ ਪ੍ਰਮਾਤਮਾ ਦੇ ਗੁਣਾਂ ਦਾ ਪਤਾ ਲੱਗਦਾ ਹੈ ਕਿ ਉਹ ਗੋਪਾਲ ਹੈ, ਸ੍ਰਿਸ਼ਟੀ ਦਾ ਪਾਲਣਹਾਰ ਹੈ, ਦਇਆਲੂ ਹੈ, ਰਾਮ ਹੈ, ਸਤਿ ਹੈ।

*ਅਸੰਖ ਸਤੀ ਅਸੰਖ ਦਾਤਾਰ॥*

ਬੇਸ਼ੁਮਾਰ ਸੱਤਵਾਦੀ ਹਨ। ਹਰ ਪਹਿਲੂ ਵਿਚ ਉਹਨਾਂ ਦੀ ਕੋਸ਼ਿਸ਼ ਹੈ ਕਿ ਬੋਲਣਾ ਸੱਚ ਹੋਵੇ, ਦੇਖਣਾ ਸੱਚ ਹੋਵੇ, ਸੁਣਨਾ ਸੱਚ ਹੋਵੇ, ਸੋਚਣਾ ਸੱਚ ਹੋਵੇ। ਕਦਮ ਸੱਚ ਦੇ ਮਾਰਗ 'ਤੇ ਚੱਲਣ ਅਤੇ ਹੱਥ ਵਿਚ ਜੋ ਕਰਮ ਹੋਵੇ, ਉਸ ਉੱਪਰ ਸੱਚ ਦੀ ਮੋਹਰ ਹੋਵੇ। ਇਸ ਤਰ੍ਹਾਂ ਦੇ ਪੁਰਸ਼ ਨੂੰ ਕਹਿੰਦੇ ਹਨ ਸਤੀ। ਅਨੇਕਾਂ ਹੀ ਦਾਤੇ ਹਨ। ਦਾਤ ਅਨੰਤ ਤਰ੍ਹਾਂ ਦੀ ਦੇਣ ਵਾਲੇ ਅਨੇਕਾਂ ਹੀ ਦਾਤੇ ਹਨ। ਕੋਈ ਅੰਨ ਦੇ ਦਾਨੀ, ਕੋਈ ਧਨ ਦੇ ਦਾਨੀ, ਕੋਈ ਬਸਤਰਾਂ ਦੇ ਦਾਨੀ, ਕੋਈ ਜ਼ਮੀਨ ਦੇ ਦਾਨੀ ਅਤੇ ਕੋਈ ਜੀਵਨ ਦਾਨ ਦੇਣ ਵਾਲੇ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਕਹਿੰਦੇ ਹਨ ਸਰਬੰਸ ਦਾਨੀ।

*ਅਸੰਖ ਸੂਰ ਮੁਹ ਭਖ ਸਾਰ॥*

ਅਨੇਕਾਂ ਹੀ ਅਜਿਹੇ ਸੂਰਮੇ ਹਨ ਜੋ ਸ਼ਸਤਰਾਂ ਦੀ ਮਾਰ ਆਪਣੇ ਮੁਖੜੇ 'ਤੇ ਸਹਾਰਦੇ ਹਨ। ਚੋਟ ਨੂੰ ਸਹਾਰ ਕੇ ਵੀ ਮੂੰਹ ਨਹੀਂ ਮੋੜਦੇ। ਨੇਕੀਆਂ ਦੀ ਇਸ ਧਾਰਾ ਵਿਚ ਸੂਰਮਿਆਂ ਨੂੰ ਵੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਕਾਇਦਾ ਗਿਣਿਆ ਹੈ।

*ਅਸੰਖ ਮੋਨਿ ਲਿਵ ਲਾਇ ਤਾਰ॥*



ਅਨੰਤ ਹਨ ਅਜਿਹੇ ਮੋਨੀ ਜੋ ਇਕ ਲਿਵ ਲਗਾਤਾਰ ਮੋਨ ਧਾਰਨ ਕਰਕੇ ਬੈਠੇ ਹਨ। ਆਮ ਵਿਚਾਰਕ ਲੋਕਾਂ ਦਾ ਇਹ ਮੱਤ ਰਿਹਾ ਹੈ ਕਿ ਬੋਲਣ ਦੇ ਨਾਲ ਮਨੁੱਖ ਦੀ ਤਾਕਤ ਜ਼ਿਆਦਾ ਖ਼ਾਰਿਜ ਹੁੰਦੀ ਹੈ। ਇਕ ਬੋਲ ਬੋਲੋ, ਭਾਵੇਂ ਬਹੁਤ ਛੋਟਾ ਹੋਵੇ, ਰਾਈ ਦੇ ਦਾਣੇ ਜਿੰਨਾ ਹੋਵੇ ਪਰ ਮੁਸ਼ਕ-ਕਪੂਰ ਵਰਗਾ ਹੋਵੇ, ਉਸਦੇ ਵਿਚ ਮਹਿਕ ਹੋਵੇ। ਜ਼ਰੂਰਤ ਤੋਂ ਜ਼ਿਆਦਾ ਬੋਲਣਾ ਝੱਖ ਮਾਰਨਾ ਹੈ। ਭਗਤ ਕਬੀਰ ਕਹਿੰਦੇ ਹਨ ਕਿ ਬਹੁਤਾ ਬੋਲਣ ਵਾਲਾ ਵਿਕਾਰੀ ਹੋ ਹੀ ਜਾਏਗਾ। ਸਾਹਿਬ ਕਹਿੰਦੇ ਹਨ ਕਿ ਅਨੇਕਾਂ ਹਨ ਅਜਿਹੇ ਜਿਨ੍ਹਾਂ ਨੇ ਆਪਣੇ ਆਪ ਨੂੰ ਰੋਕ ਕੇ ਰੱਖਿਆ ਹੈ ਕਿ ਬਹੁਤਾ ਨਹੀਂ ਬੋਲਣਾ।

*ਕੁਦਰਤਿ ਕਵਣ ਕਹਾ ਵੀਚਾਰੁ॥*

ਹੇ ਪਰੀਪੂਰਨ ਪ੍ਰਮਾਤਮਾ ! ਮੈਂ ਕੌਣ ਹਾਂ ਜੋ ਤੇਰੀ ਕੁਦਰਤ ਦੀ ਵੀਚਾਰ ਕਰਾਂ।

*ਵਾਰਿਆ ਨ ਜਾਵਾ ਏਕ ਵਾਰ॥*

ਮੇਰੇ ਵਿਚ ਤਾਂ ਇੰਨੀ ਵੀ ਸਮਰੱਥਾ ਨਹੀਂ ਕਿ ਮੈਂ ਤੈਥੋਂ ਇਕ ਵਾਰੀ ਸਦਕੇ ਜਾਵਾਂ।

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*

ਹੇ ਪਰੀਪੂਰਨ ਪ੍ਰਮਾਤਮਾ ! ਜੋ ਤੈਨੂੰ ਭਾਉਂਦਾ ਹੈ, ਉਹੀ ਮੈਨੂੰ ਚੰਗਾ ਲੱਗਦਾ ਹੈ। ਜੋ ਤੂੰ ਕਾਰ ਕਰਦਾ ਹੈਂ, ਉਹੀ ਠੀਕ ਹੈ। ਭਗਤ ਦੇ ਹਿਰਦੇ ਵਿਚੋਂ ਸ਼ਿਕਵਾ ਕਦੀ ਨਹੀਂ ਨਿਕਲੇਗਾ, ਧੰਨਵਾਦ ਨਿਕਲੇਗਾ। ਸੰਸਾਰੀ ਦਾ ਮਤਲਬ ਇੰਨਾ ਹੀ ਹੈ ਕਿ ਹਰ ਸਮੇਂ ਸ਼ਿਕਵੇ ਨਾਲ ਭਰਿਆ ਹੋਇਆ ਹੈ। ਉਹ ਕਹਿੰਦਾ ਹੈ ਕਿ ਪ੍ਰਮਾਤਮਾ ! ਮੇਰੀ ਝੋਲੀ ਤਾਂ ਬਹੁਤ ਵੱਡੀ ਹੈ, ਪਰ ਤੂੰ ਕੁਝ ਵੀ ਨਹੀਂ ਦਿੱਤਾ। ਪਰ ਜੋ ਭਗਤ ਹੈ, ਉਹ ਇਹ ਕਹਿੰਦਾ ਹੈ ਕਿ ਹੇ ਪ੍ਰਮਾਤਮਾ ! ਮੇਰੀ ਝੋਲੀ ਤਾਂ ਬਹੁਤ ਛੋਟੀ ਸੀ ਪਰ ਤੂੰ ਤਾਂ ਬਹੁਤ ਦੇ ਦਿੱਤਾ। ਡੁੱਲ-ਡੁੱਲ ਕੇ ਪੈਂਦਾ ਹੈ ਮੇਰੀ ਝੋਲੀ ਵਿਚੋਂ, ਤੇਰਾ ਧੰਨਵਾਦ।

*ਤੂ ਸਦਾ ਸਲਾਮਤਿ ਨਿਰੰਕਾਰ॥੧੭॥*

ਅਜਿਹਾ ਨਹੀਂ ਕਿ ਤੂੰ ਅੱਜ ਹੈਂ ਤੇ ਕੱਲ ਨਹੀਂ, ਤੂੰ ਤਾਂ ਸਦੀਵੀ ਹੈਂ। ਤੇਰੀ ਹਸਤੀ ਅਟੱਲ ਹੈ। ਤੂੰ ਆਕਾਰ ਤੋਂ ਰਹਿਤ ਹੈਂ। ਆਕਾਰ ਸਦਾ ਸਦੀਵੀ ਨਹੀਂ ਹੈ। ਹੇ ਪ੍ਰਭੂ ! ਜੋ ਤੈਨੂੰ ਭਾਉਂਦਾ ਹੈ, ਉਹੀ ਕੰਮ ਚੰਗਾ ਹੈ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਅਸੰਖ ਮੂਰਖ ਅੰਧ ਘੋਰ

*ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮਖੋਰ॥*
*ਅਸੰਖ ਅਮਰ ਕਰਿ ਜਾਹਿ ਜੋਰ॥ ਅਸੰਖ ਗਲਵਢ ਹਤਿਆ ਕਮਾਹਿ॥*
*ਅਸੰਖ ਪਾਪੀ ਪਾਪੁ ਕਰਿ ਜਾਹਿ॥ ਅਸੰਖ ਕੂੜਿਆਰ ਕੂੜੇ ਫਿਰਾਹਿ॥*
*ਅਸੰਖ ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ॥*
*ਨਾਨਕੁ ਨੀਚੁ ਕਹੈ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੮॥*
*ਅਸੰਖ ਨਾਵ ਅਸੰਖ ਥਾਵ॥ ਅਗੰਮ ਅਗੰਮ ਅਸੰਖ ਲੋਅ॥*
*ਅਸੰਖ ਕਹਹਿ ਸਿਰਿ ਭਾਰੁ ਹੋਇ॥*
*ਅਖਰੀ ਨਾਮੁ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥*
*ਅਖਰੀ ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ ਸੰਜੋਗੁ ਵਖਾਣਿ॥*
*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥ ਜਿਵ ਫੁਰਮਾਏ ਤਿਵ ਤਿਵ ਪਾਹਿ॥*
*ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥*
*ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥ ੧੯॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਲੱਖਾਂ ਜ਼ਿੰਦਗੀਆਂ ਦੇ ਜੋ ਦਰਿਆ ਪ੍ਰਵਾਹ ਕਾਦਰ ਕਰੀਮ ਨੇ ਚਲਾ ਦਿੱਤੇ ਹਨ, ਇਸਦੇ ਵਿਚ ਕੁਝ ਦਰਿਆ ਤਾਂ ਬੜੇ ਨਿਰਮਲ ਹਨ। ਕੁਝ ਦਰਿਆ ਜੀਵਨ ਦੇ ਪ੍ਰਿਥਵੀ 'ਤੇ ਇਸ ਤਰ੍ਹਾਂ ਵੱਗ ਰਹੇ ਹਨ, ਜਿਵੇਂ ਗੰਦੇ ਨਾਲੇ ਹੁੰਦੇ ਹਨ। ਵੱਗਦੇ ਦਰਿਆ ਵੀ ਪਏ ਹਨ, ਵੱਗਦੇ ਗੰਦੇ ਨਾਲੇ ਵੀ ਪਏ ਹਨ। ਦਰਿਆ ਦੇ ਵਿਚ ਵੀ ਪਾਣੀ ਹੈ ਅਤੇ ਨਾਲੇ ਦੇ ਵਿਚ ਵੀ ਪਾਣੀ ਹੈ। ਇਕ ਦੇ ਕੋਲ ਬੈਠੀਏ ਤਾਂ ਸੜਾਂਦ ਤੇ ਨਰਕ ਦਾ ਤਸੱਵਰ ਮਿਲਦਾ ਹੈ, ਇਕ ਦੇ ਕੋਲ ਬੈਠੀਏ ਤਾਂ ਚੈਨ-ਸਕੂਨ ਤੇ ਸਵਰਗ ਦੀ ਦੁਨੀਆਂ ਖਿੜਦੀ ਹੈ। ਹੂਬਹੂ ਇਸ ਤਰ੍ਹਾਂ ਦੇ



ਜੀਵਨ ਦੇ ਦੋ ਦਰਿਆਵਾਂ ਦਾ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜ਼ਿਕਰ ਕੀਤਾ ਹੈ। ਪਹਿਲਾ ਤਾਂ ਉਹ ਜਿਸ ਦੇ ਵਿਚ ਜੱਪੀ ਹਨ, ਤੱਪੀ ਹਨ, ਦਾਨੀ ਹਨ, ਗਿਆਨੀ ਹਨ, ਨਿਰਮਲ ਧਾਰਾ ਵੱਗ ਰਹੀ ਹੈ। ਪਰ ਦੂਜੇ ਵੱਗ ਰਹੇ ਹਨ ਗੰਦੇ ਨਾਲੇ। ਉਹਨਾਂ ਵਿਚ ਇਹ ਸਭ ਤੋਂ ਸਿਰਮੌਰ ਹਨ-

*ਅਸੰਖ ਮੂਰਖ ਅੰਧ ਘੋਰ॥*

ਅਨੰਤ ਹਨ ਅਜਿਹੇ ਜੋ ਗਿਣਤੀ ਤੋਂ ਪਰ੍ਹੇ ਹਨ। ਮੂਰਖ ਦੇ ਅੱਖਰੀ ਅਰਥ ਜੋ ਮੂੰਹ ਰੱਖ ਕੇ ਗੱਲ ਕਰੇ ਜਾਂ ਅਗਲੇ ਦਾ ਮੂੰਹ ਰੱਖ ਕੇ ਗੱਲ ਕਰੇ ਜਾਂ ਜਿਸਨੇ ਬੋਲਣ ਲੱਗਿਆਂ ਬਸ ਮੂੰਹ ਹੀ ਅੱਗੇ ਰੱਖਿਆ ਹੈ, ਦਿਮਾਗ਼ ਅੱਗੇ ਨਹੀਂ ਰੱਖਿਆ। ਕਿਸੇ ਦਾ ਮੂੰਹ ਰੱਖ ਕੇ ਚੁੱਪ ਕਰ ਜਾਣਾ, ਕਿਸੇ ਦਾ ਮੂੰਹ ਰੱਖ ਕੇ ਬੋਲ ਪੈਣਾ ਅਤੇ ਬੋਲਣ ਲੱਗਿਆਂ ਹਰ ਸਮੇਂ ਮੂੰਹ ਹੀ ਅੱਗੇ ਰੱਖਿਆ ਹੈ। ਖਾਣ ਲੱਗਿਆਂ ਮੂੰਹ ਹੀ ਅੱਗੇ ਰੱਖਿਆ ਹੈ। ਵੀਚਾਰ ਨਹੀਂ ਹੈ। ਇਸ ਤਰ੍ਹਾਂ ਦੇ ਪੁਰਸ਼ ਨੂੰ ਕਹਿੰਦੇ ਹਨ ਮੂਰਖ ਤੇ ਸਾਹਿਬ ਕਹਿੰਦੇ ਹਨ ਕਿ ਗਿਣੇ ਨਹੀਂ ਜਾ ਸਕਦੇ। ਅੰਧ ਘੋਰ॥ ਜਿਵੇਂ ਮੱਸਿਆ ਦੀ ਰਾਤ ਦਾ ਘੁੱਪ ਹਨੇਰਾ ਜਿਸਦੇ ਵਿਚ ਮਨੁੱਖ ਨੂੰ ਆਪਣਾ ਹੱਥ ਵੀ ਦਿਖਾਈ ਨਹੀਂ ਦਿੰਦਾ, ਹੂਬਹੂ ਕਈ ਮਨੁੱਖੀ ਜੀਵਨ ਅਜਿਹੇ ਹਨ ਜੋ ਅੰਧਘੋਰ ਵਿਚ ਬਤੀਤ ਹੋ ਰਹੇ ਹਨ। ਰੌਸ਼ਨੀ ਨਾਲੋਂ ਸੰਬੰਧ ਹੀ ਤੋੜ ਬੈਠੇ ਹਨ। ਜਿਵੇਂ ਉੱਲੂ ਦਾ ਰੌਸ਼ਨੀ ਨਾਲ ਕੋਈ ਸੰਬੰਧ ਹੀ ਨਹੀਂ ਹੈ। ਇਸ ਤਰ੍ਹਾਂ ਦੇ ਅੰਧ ਘੋਰ ਦੀ ਜ਼ਿੰਦਗੀ ਬਤੀਤ ਕਰਨ ਵਾਲੇ ਵੀ ਬਹੁਤੇ ਹਨ। ਇਸ ਤਰ੍ਹਾਂ ਦੇ ਮਨੁੱਖਾਂ ਲਈ ਚਾਹੇ ਕਿੰਨੇ ਹੀ ਸੂਰਜ ਚੜ੍ਹਨ, ਬੇਮੈਨੀ ਹਨ। ਜਿਵੇਂ ਉੱਲੂ ਲਈ ਇਕ ਸੂਰਜ ਨਹੀਂ, ਸਗੋਂ ਬੇਸ਼ੁਮਾਰ ਸੂਰਜ ਪ੍ਰਕਾਸ਼ਮਾਨ ਹੋਣ, ਕੀ ਮਾਇਨੇ ਰੱਖਦਾ ਹੈ। ਘੁੱਪ ਹਨੇਰਾ ਤਾਂ ਬਣਿਆ ਰਹੇਗਾ। ਸ਼ੇਖ ਸਾਅਦੀ ਸਾਹਿਬ ਦਾ ਕਹਿਣਾ ਹੈ ਕਿ ਦੁਨੀਆਂ ਦੇ ਤਮਾਮ ਆਲਮਾਂ ਦੀ ਨਸੀਅਤ ਮੂਰਖਾਂ ਲਈ ਅਜਿਹੀ ਹੈ ਜਿਵੇਂ ਛਾਨਣੀ ਦੇ ਵਿਚ ਪਾਣੀ, ਪਿੰਜਰੇ ਦੇ ਵਿਚ ਹਵਾ। ਪਿੰਜਰੇ ਵਿਚ ਹਵਾ ਕੈਦ ਨਹੀਂ ਕੀਤੀ ਜਾ ਸਕਦੀ ਅਤੇ ਛਾਨਣੀ ਵਿਚ ਪਾਣੀ ਨਹੀਂ ਰੱਖਿਆ ਜਾ ਸਕਦਾ। ਦੁਨੀਆਂ ਭਰ ਦੇ ਤਮਾਮ ਆਲਮਾਂ ਦੀ ਨਸੀਅਤ ਮੂਰਖ ਦੇ ਅੰਦਰ ਟਿੱਕ ਨਹੀਂ ਸਕਦੀ, ਕਿਉਂਕਿ ਉਸਦਾ ਹਿਰਦਾ ਛਾਨਣੀ ਹੈ। ਮੂਰਖ ਦੇ ਅੰਦਰ ਇਸ ਤਰ੍ਹਾਂ ਦੀ ਸੁਗੰਧਤ ਪਵਣ ਦਾ ਕੋਈ ਸੰਬੰਧ ਨਹੀਂ, ਕਿਉਂਕਿ ਟਿਕਾਉ ਲਈ ਕੋਈ ਥਾਂ ਨਹੀਂ। ਸਾਹਿਬ ਕਹਿੰਦੇ ਹਨ ਕਿ ਇਸ ਧਾਰਾ ਵਿਚ ਅਨੰਤ ਮੂਰਖ ਹਨ। ਅਗਿਆਨਤਾ ਦੇ ਘੁੱਪ ਅੰਧਕਾਰ ਵਿਚ ਵਿਚਰਨ ਵਾਲੇ ਅਨੇਕਾਂ ਹਨ, ਅਸੰਖ ਹਨ ਜਿਨ੍ਹਾਂ ਦੀ ਸੰਖਿਆ ਨਹੀਂ ਹੋ ਸਕਦੀ।

*ਅਸੰਖ ਚੋਰ ਹਰਾਮਖੋਰ॥*

ਪਰਾਇਆ ਧਨ ਦੇਖਕੇ ਜੋ ਮੋਹਤ ਹੁੰਦਾ ਹੈ, ਲਾਜ਼ਮੀ ਹੈ ਚੋਰ ਬਣ ਜਾਏਗਾ। ਤਨ ਚੋਰ ਨਹੀਂ ਬਣਿਆ, ਮਨ ਤਾਂ ਚੋਰ ਬਣ ਹੀ ਜਾਏਗਾ। ਜੇਕਰ ਇਸਨੂੰ ਮੌਕਾ ਮਿਲੇ ਤਾਂ ਫਿਰ ਤਨ ਨਾਲ ਵੀ ਚੋਰੀ ਕਰ ਲਵੇਗਾ। ਜਿਸ ਵੀ ਮਨੁੱਖ ਨੂੰ ਪਰਾਇਆ ਧਨ ਪ੍ਰਭਾਵਿਤ ਕਰ ਰਿਹਾ ਹੈ, ਉਸ ਦੇ ਈਮਾਨ 'ਤੇ ਭਰੋਸਾ ਨਹੀਂ ਕੀਤਾ ਜਾ ਸਕਦਾ। ਉਹ ਡਗਮਗਾ ਜਾਏਗਾ। ਚੋਰੀ ਦਾ

ਭਾਵ ਉਸਦੇ ਅੰਦਰ ਹੈ, ਮੌਕਾ ਮਿਲਿਆ ਤਾਂ ਚੋਰ ਹੋ ਜਾਏਗਾ। ਦੁਨੀਆਂ ਵਿਚ ਬੇਸ਼ਤਰ ਮਨੁੱਖ ਜੋ ਚੋਰ ਨਹੀਂ ਬਣੇ, ਮਹਿਜ਼ ਇਸ ਲਈ ਨਹੀਂ ਕਿ ਮੌਕਾ ਹੀ ਨਹੀਂ ਮਿਲਿਆ।

ਦੁਨੀਆਂ ਵਿਚ ਬਹੁਤ ਸਾਰੇ ਲੋਕ ਇਸ ਲਈ ਸ਼ਰੀਫ਼ ਹਨ ਕਿ ਬਦਮਾਸ਼ ਹੋਣ ਦਾ ਮੌਕਾ ਨਹੀਂ ਮਿਲਿਆ। ਬਦਮਾਸ਼ ਹੋਣ ਲਈ ਤਾਕਤ ਚਾਹੀਦੀ ਹੈ। ਦੇਖਣ ਵਿਚ ਆਇਆ ਹੈ ਕਿ ਸ਼ਰਾਫ਼ਤ ਕਮਜ਼ੋਰਾਂ ਕੋਲ ਹੈ ਤੇ ਬਦਮਾਸ਼ੀ ਤਾਕਤਵਰਾਂ ਕੋਲ ਹੈ। ਜਦੋਂ ਸ਼ਰਾਫ਼ਤ ਕਮਜ਼ੋਰ ਕੋਲ ਹੋਵੇਗੀ ਤਾਂ ਕੰਮ ਨਹੀਂ ਕਰੇਗੀ। ਚੋਰੀ ਕਰਨ ਦਾ ਮੌਕਾ ਵੀ ਹੈ, ਪਰ ਚੋਰੀ ਕਰਨ ਦਾ ਭਾਵ ਹੀ ਨਹੀਂ ਪੈਦਾ ਹੋਇਆ। ਬਦਮਾਸ਼ ਹੋਣਾ ਚਾਹੇ ਤਾਂ ਹੋ ਸਕਦਾ ਹੈ, ਪਰ ਬਦਮਾਸ਼ ਹੋਣ ਦਾ ਅੰਦਰ ਭਾਵ ਹੀ ਨਹੀਂ ਪੈਦਾ ਹੋਇਆ। ਇਹ ਮਨੁੱਖ ਸ਼ਕਤੀਸ਼ਾਲੀ ਹੈ। ਸ਼ਰਾਫ਼ਤ ਤਾਕਤਵਰ ਦੇ ਹੱਥ ਵਿਚ ਜਿਸ ਸਮੇਂ ਹੋਵੇ ਤਾਂ ਸ਼ਰਾਫ਼ਤ ਕੰਮ ਕਰਦੀ ਹੈ। ਦੁਨੀਆਂ ਵਿਚ ਜੋ ਸ਼ਰੀਫ਼ ਦਿਖਾਈ ਦਿੰਦੇ ਹਨ, ਉਹ ਸ਼ਰੀਫ਼ ਨਹੀਂ ਹਨ, ਮਜਬੂਰ ਹਨ। ਦੁਨੀਆਂ ਵਿਚ ਚੋਰ ਦਿਖਾਈ ਨਹੀਂ ਦੇ ਰਹੇ, ਸਿਰਫ਼ ਇਸ ਲਈ ਕਿ ਮੌਕਾ ਨਹੀਂ ਬਣਿਆ ਚੋਰੀ ਕਰਨ ਦਾ। ਮਹਾਰਾਜ ਕਹਿੰਦੇ ਹਨ ਕਿ ਇੰਨੇ ਚੋਰ ਹਨ ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ ਤੇ ਚੋਰ ਕਈ ਪੱਧਰ ਦੇ ਹਨ। ਧਨ ਦੇ ਚੋਰ, ਖ਼ਿਆਲਾਂ ਦੇ ਚੋਰ, ਕਵਿਤਾਵਾਂ ਦੇ ਚੋਰ। ਗਰਜ਼ ਕਿ ਚੋਰੀ ਬਹੁਪੱਖੀ ਜਗਤ ਦੇ ਵਿਚ ਮੌਜੂਦ ਹੈ। ਵਸਤੂ ਕਿਸੇ ਦੀ ਹੈ, ਮੋਹਰ ਆਪਣੀ ਲਾਉਣੀ ਹੈ। ਖ਼ਿਆਲ ਕਿਸੇ ਦਾ ਹੈ, ਦਾਅਵਾ ਆਪਣਾ ਕਰਨਾ। ਕਵਿਤਾ ਕਿਸੇ ਦੀ ਹੈ, ਜੋੜਨੀ ਆਪਣੇ ਨਾਮ ਨਾਲ। ਮੇਰੇ ਦੇਖੇ ਕੋਈ ਛੋਟਾ ਤੇ ਵੱਡਾ ਚੋਰ ਵੀ ਨਹੀਂ ਹੁੰਦਾ, ਚੋਰ ਸਾਰੇ ਇਕੋ ਪੱਧਰ ਦੇ ਹਨ। ਜਿਸਨੂੰ ਛੋਟਾ ਮੌਕਾ ਮਿਲਿਆ, ਉਸਨੇ ਛੋਟੀ ਚੋਰੀ ਕੀਤੀ। ਜਿਸਨੂੰ ਵੱਡਾ ਮੌਕਾ ਮਿਲਿਆ, ਉਸਨੇ ਵੱਡੀ ਚੋਰੀ ਕੀਤੀ। ਹਲਾਕੂ ਤੇ ਚੰਗੇਜ਼ ਖ਼ਾਂ ਕਈਆਂ ਦੇ ਅੰਦਰ ਬੈਠੇ ਹਨ ਪਰ ਉਨ੍ਹਾਂ ਨੂੰ ਮੌਕਾ ਮਿਲੇ ਤਾਂ ਬੇਸ਼ਤਰ ਲੋਕਾਂ ਦੇ ਅੰਦਰ ਚੰਗੇਜ਼ ਪ੍ਰਗਟ ਹੋ ਸਕਦੇ ਹਨ। ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਹਰਾਮਖ਼ੋਰ ਵੀ ਅਨੰਤ ਹਨ।

*ਅਸੰਖ ਅਮਰ ਕਰਿ ਜਾਹਿ ਜੋਰ॥*

ਅਸੰਖਾਂ ਹੀ ਅਜਿਹੇ ਹਨ ਜੋ ਜ਼ੋਰ ਨਾਲ ਆਪਣਾ ਹੁਕਮ ਚਲਾਉਂਦੇ ਹਨ। ਕਹਿੰਦੇ ਹਨ ਕਿ ਹੁਕਮ ਕਰਨ ਲਈ ਪਹਿਲਾਂ ਦੇਖਣਾ ਚਾਹੀਦਾ ਹੈ ਕਿ ਮੇਰੀ ਸਮਰੱਥਾ ਕਿੰਨੀ ਹੈ। ਹੁਕਮ ਕਰਨ ਲਈ ਇਹ ਵੀ ਦੇਖਣਾ ਚਾਹੀਦਾ ਹੈ ਕਿ ਜਿਸ 'ਤੇ ਮੈਂ ਹੁਕਮ ਕਰ ਰਿਹਾ ਹਾਂ, ਉਸਦੀ ਮੰਨਣ ਦੀ ਸਮਰੱਥਾ ਕਿੰਨੀ ਹੈ। ਉਸਦੀ ਮੰਨਣ ਦੀ ਸਮਰੱਥਾ ਛੋਟੀ ਹੋਵੇ ਤੇ ਬਹੁਤ ਵੱਡਾ ਹੁਕਮ ਕਰ ਦਿੱਤਾ ਜਾਏ ਤਾਂ ਇਹ ਜ਼ੁਲਮ ਹੈ। ਆਪਣੀ ਸਮਰੱਥਾ ਛੋਟੀ ਹੈ ਤੇ ਆਪਣੀ ਹਸਤੀ ਤੋਂ ਬਹੁਤ ਵੱਡਾ ਹੁਕਮ ਕਰ ਦੇਣਾ ਇਹ ਤਾਂ ਮੂੜਤਾ ਹੈ। ਸਾਹਿਬ ਕਹਿੰਦੇ ਹਨ ਕਿ ਅਨੰਤ ਹਨ ਜੋ ਜ਼ਬਰਦਸਤੀ ਆਪਣਾ ਹੁਕਮ ਚਲਾਉਂਦੇ ਹਨ। ਮਨੁੱਖ ਦੇ ਅੰਦਰ ਹੋਰ ਤਾਂ ਅਨੇਕਾਂ ਭੁੱਖਾਂ ਹਨ, ਇਕ ਇਹ ਵੀ ਭੁੱਖ ਹੈ ਕਿ ਅਗਲਾ ਮੇਰੀ ਗੱਲ ਮੰਨੇ ਅਤੇ ਹਰ ਹਾਲਤ ਵਿਚ ਉਹ ਕਬੂਲ ਕਰੇ। ਮਨੁੱਖ ਦੀ ਪਹਿਲੀ ਕੋਸ਼ਿਸ਼ ਹੈ ਕਿ ਸਾਰੀ ਦੁਨੀਆਂ ਮੇਰਾ ਹੁਕਮ ਮੰਨੇ। ਜੇ ਇੰਨਾ ਸਮਰੱਥ ਨਾ ਹੋ ਸਕੇ, ਫਿਰ ਉਸਦੀ ਕੋਸ਼ਿਸ਼ ਹੁੰਦੀ ਹੈ ਕਿ ਸਾਰਾ ਦੇਸ਼ ਮੇਰਾ ਹੁਕਮ ਮੰਨੇ। ਜੇ



ਕਿਤੇ ਇੰਨਾ ਵੱਡਾ ਇਸ ਪੱਧਰ ਦਾ ਵੀ ਮਨੁੱਖ ਨਾ ਬਣ ਸਕੇ ਤਾਂ ਫਿਰ ਕਹਿੰਦਾ ਹੈ, ਕੋਈ ਗੱਲ ਨਹੀਂ, ਘੱਟ ਤੋਂ ਘੱਟ ਜਿਸ ਪ੍ਰਾਂਤ ਵਿਚ ਮੈਂ ਰਹਿੰਦਾ ਹਾਂ, ਪ੍ਰਾਂਤਵਾਸੀ ਤਾਂ ਮੇਰਾ ਹੁਕਮ ਜ਼ਰੂਰ ਮੰਨਣ। ਜੇ ਕਿਤੇ ਉਹ ਵੀ ਠੁਕਰਾ ਦੇਣ ਤਾਂ ਕਹਿੰਦਾ ਹੈ, ਕੋਈ ਗੱਲ ਨਹੀਂ, ਜਿਸ ਸ਼ਹਿਰ ਵਿਚ ਮੈਂ ਰਹਿੰਦਾ ਹਾਂ, ਸਮੁੱਚੇ ਸ਼ਹਿਰ ਵਾਸੀ ਮੇਰਾ ਹੁਕਮ ਮੰਨਣ। ਜੇ ਇਸ ਤਰ੍ਹਾਂ ਦਾ ਵੀ ਮੌਕਾ ਨਾ ਬਣ ਸਕੇ ਤਾਂ ਫਿਰ ਕਹਿੰਦਾ ਹੈ ਕਿ ਹੁਣ ਘਰ ਵਾਲਿਆਂ ਨੂੰ ਤਾਂ ਮੇਰਾ ਹੁਕਮ ਮੰਨਣਾ ਹੀ ਚਾਹੀਦਾ ਹੈ। ਕਿਤੇ ਘਰ ਵਾਲੇ ਵੀ ਬਾਗ਼ੀ ਹੋ ਜਾਣ ਤਾਂ ਫਿਰ ਮਨੁੱਖ ਦਾ ਨਜ਼ਲਾ ਡਿੱਗਦਾ ਹੈ ਕਿ ਹੁਣ ਘਰਵਾਲੀ ਨੂੰ ਤਾਂ ਹੁਕਮ ਮੰਨਣਾ ਹੀ ਚਾਹੀਦਾ ਹੈ। ਜਿਥੇ ਇਸਦੇ ਹੁਕਮ ਦੀ ਉਲੰਘਣਾ ਹੋਵੇ, ਉਥੇ ਇਸਨੂੰ ਚੋਟ ਲੱਗਦੀ ਹੈ। ਜੇ ਕਿਤੇ ਜਾਬਰ ਹੈ, ਜ਼ਾਲਮ ਤਬੀਅਤ ਦਾ ਹੈ ਤਾਂ ਉਸਦਾ ਜ਼ੁਲਮ ਪ੍ਰਗਟ ਹੋਵੇਗਾ ਉਸ ਉੱਤੇ, ਜਿਸਨੇ ਉਸਦਾ ਹੁਕਮ ਨਹੀਂ ਮੰਨਿਆ। ਸਾਹਿਬ ਕਹਿੰਦੇ ਹਨ ਕਿ ਅਨੰਤ ਹਨ ਅਜਿਹੇ ਜੋ ਜਬਰਨ ਹੁਕਮ ਕਰਦੇ ਹਨ।

*ਅਸੰਖ ਗਲਵਢ ਹਤਿਆ ਕਮਾਹਿ॥*

ਬੇਸ਼ੁਮਾਰ ਅਜਿਹੇ ਕਸਾਈ ਹਨ ਜੋ ਗਲ੍ਹ ਵੱਢ ਕੇ ਹੱਤਿਆ ਕਮਾਉਂਦੇ ਹਨ। ਇਹ ਉਹਨਾਂ ਦਾ ਪੇਸ਼ਾ ਹੈ। ਗਲ੍ਹ ਕੱਟਦਿਆਂ ਰੰਚਕ ਮਾਤਰ ਖ਼ਿਆਲ ਨਹੀਂ ਪੈਦਾ ਹੁੰਦਾ ਕਿ ਮੈਂ ਕਿਸੇ ਖ਼ਾਸ ਜੀਵ ਨੂੰ, ਜੋਤ ਸਰੂਪ ਨੂੰ ਤਨ ਤੋਂ ਵਿਦਾ ਕਰ ਰਿਹਾ ਹਾਂ। ਸਾਹਿਬ ਕਹਿੰਦੇ ਹਨ ਕਿ ਅਸੰਖਾਂ ਹਨ ਅਜਿਹੇ ਜੋ ਗਲ੍ਹ ਵੱਢ ਕੇ ਹੱਤਿਆ ਕਮਾਉਂਦੇ ਹਨ।

*ਅਸੰਖ ਪਾਪੀ ਪਾਪੁ ਕਰਿ ਜਾਹਿ॥*

ਬੇਸ਼ੁਮਾਰ ਅਜਿਹੇ ਹਨ ਜੋ ਪਾਪੀ ਹਨ। ਪਾਪ ਦੀ ਇੰਨੀ ਵਜ਼ਾਹਤ ਹੈ ਕਿ ਜਿਸ ਬੋਲ ਤੋਂ, ਜਿਸ ਵੀਚਾਰ ਤੋਂ ਦੂਜੇ ਨੂੰ ਚੋਟ ਪਹੁੰਚੇ, ਪਾਪ ਹੈ। ਸਤਿਗੁਰੂ ਕਹਿੰਦੇ ਹਨ ਕਿ ਇਹ ਤਾਂ ਅਸੰਖ ਹਨ।

*ਅਸੰਖ ਕੂੜਿਆਰ ਕੂੜੇ ਫਿਰਾਹਿ॥*

ਕੂੜ ਇਕ ਵਾਰੀ ਬੋਲੀਏ ਤਾਂ ਅਨੰਤ ਦਫ਼ਾ ਕੂੜ ਬੋਲਣੇ ਦੇ ਅੰਦਰ ਸੰਸਕਾਰ ਪੈਦਾ ਹੁੰਦੇ ਹਨ, ਜਿਵੇਂ ਇਕ ਬੀਜ ਤੋਂ ਅਨੰਤ ਬੀਜ ਪੈਦਾ ਹੁੰਦੇ ਹਨ। ਜਿਸਨੇ ਇਕ ਵਾਰੀ ਝੂਠ ਬੋਲਿਆ, ਉਹ ਇਕ ਬੋਲੇ ਹੋਏ ਝੂਠ ਦਾ ਸਦਕਾ ਹੁਣ ਸੈਂਕੜੇ ਵਾਰੀ ਝੂਠ ਬੋਲੇਗਾ। ਸਹਿਜੇ ਸਹਿਜੇ ਝੂਠ ਬੋਲਣ ਦੀ ਵਾਦੀ ਬਣ ਜਾਏਗੀ ਅਤੇ ਇਹ ਅਹਿਸਾਸ ਵੀ ਖੋ ਜਾਏਗਾ ਕਿ ਮੈਂ ਝੂਠ ਬੋਲ ਰਿਹਾ ਹਾਂ। ਉਹ ਜੋ ਬੋਲ ਰਿਹਾ ਹੈ, ਬੋਲਣਾ ਉਸਦਾ ਸੁਭਾਅ ਬਣ ਜਾਏਗਾ ਭਾਵੇਂ ਸਭ ਕੁਝ ਝੂਠ ਹੈ, ਕੂੜ ਹੈ। ਸਾਹਿਬ ਕਹਿੰਦੇ ਹਨ ਕਿ ਅਜਿਹੇ ਅਨੰਤ ਕੂੜਿਆਰ ਹਨ, ਬਸ ਕੂੜ ਹੀ ਬੋਲਦੇ ਹਨ। ਬਾਬੇ ਫ਼ਰੀਦ ਦਾ ਬੋਲ ਹੈ, ਅਧਰਮ ਕੂੜ 'ਤੇ ਖੜਾ ਹੈ, ਧਰਮ ਸੱਚ 'ਤੇ ਖੜਾ ਹੈ।

*ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥*
*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥*

(ਅੰਗ ੪੮੮)

ਗੁਰੂ ਨੇ ਕਿਹੜੀ ਵਾਟ ਦੱਸੀ ਹੈ ? ਜਿੱਥੇ ਝੂਠ ਬੋਲਣ ਦੀ ਲੋੜ ਵੀ ਨਹੀਂ, ਮਨੁੱਖ ਉਥੇ ਵੀ ਝੂਠ ਬੋਲ ਦਿੰਦਾ ਹੈ। ਬੱਚਿਆਂ ਨਾਲ ਬੋਲਦਾ ਹੈ, ਪਰਿਵਾਰ ਨਾਲ ਬੋਲਦਾ ਹੈ। ਸਹਿਜੇ ਸਹਿਜੇ ਵਾਦੀ ਅਜਿਹੀ ਬਣ ਗਈ ਕਿ ਸੰਸਾਰ ਨਾਲ ਵੀ ਝੂਠ ਬੋਲਦਾ ਹੈ ਅਤੇ ਝੂਠ ਬੋਲਣਾ ਉਸ ਦੀ ਫ਼ਿਤਰਤ ਬਣ ਜਾਂਦੀ ਹੈ, ਉਸਦੀ ਆਦਤ ਬਣ ਜਾਂਦੀ ਹੈ।

*ਅਸੰਖ ਮਲੇਛ ਮਲੁ ਭਖਿ ਖਾਹਿ॥*

ਅਨੰਤ ਹਨ ਅਜਿਹੇ ਜਿਨ੍ਹਾਂ ਦਾ ਖਾਣਾ ਮੈਲਾ ਹੈ। ਮੈਲਾ ਖਾਣਾ ਖਾਂਦੇ ਹਨ ਜੋ ਨਹੀਂ ਖਾਣਾ ਚਾਹੀਦਾ।

*ਅਸੰਖ ਨਿੰਦਕ ਸਿਰਿ ਕਰਹਿ ਭਾਰੁ॥*

ਅਨੰਤ ਹਨ ਅਜਿਹੇ ਜੋ ਨਿੰਦਾ ਕਰ ਕਰ ਕੇ ਆਪਣੇ ਸਿਰ ਦੇ ਉਤੇ ਨਿੰਦਾ ਦਾ ਭਾਰ ਚੁੱਕੀ ਜਾਂਦੇ ਹਨ। ਨਿੰਦਾ ਕੀ ਹੈ ? ਗੱਲ ਘਟਾ ਕੇ ਬਿਆਨ ਕਰਨੀ, ਨਿੰਦਾ ਹੈ। ਗੱਲ ਵਧਾ ਕੇ ਬਿਆਨ ਕਰਨੀ, ਇਹ ਉਸਤਤਿ ਹੈ। ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦੋਨਾਂ ਤੋਂ ਵਰਜਦੇ ਹਨ-

*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥*

(ਅੰਗ ੨੧੯)

ਮਨੁੱਖ ਦਾ ਸੁਭਾਅ ਹੈ ਕਿ ਜਾਂ ਤਾਂ ਨਿੰਦਾ ਕਰਦਾ ਹੈ ਜਾਂ ਉਸਤਤ ਕਰਦਾ ਹੈ। ਫੁੱਲ ਨੂੰ ਫੁੱਲ ਕਹਿ ਦੇਣਾ ਸੱਚ ਹੈ। ਕੰਡੇ ਨੂੰ ਕੰਡਾ ਕਹਿ ਦੇਣਾ ਸੱਚ ਹੈ, ਪਰ ਫੁੱਲ ਨੂੰ ਕੰਡਾ ਕਹਿ ਦੇਣਾ ਨਿੰਦਾ ਹੈ ਤੇ ਕੰਡੇ ਨੂੰ ਫੁੱਲ ਕਹਿ ਦੇਣਾ ਉਸਤਤ ਹੈ। ਇਕ ਆਲਮ ਦਾ ਕਹਿਣਾ ਹੈ ਕਿ ਇਹ ਜੋ ਖ਼ੁਸ਼ਾਮਦ ਕਰਦੇ ਹਨ, ਇਹ ਜੋ ਝੂਠੀ ਉਸਤਤ ਕਰਦੇ ਹਨ, ਇਹ ਡਾਕੂ ਹਨ। ਝੂਠੀ ਖ਼ੁਸ਼ਾਮਦ ਰੋਜ਼ ਸੁਣਨ ਦੀ ਜਿਸਨੂੰ ਆਦਤ ਪੈ ਗਈ ਹੈ, ਆਪਣੀ ਝੂਠੀ ਉਪਮਾ ਸੁਣਨ ਦੀ ਜਿਸ ਨੂੰ ਆਦਤ ਪੈ ਗਈ ਹੈ, ਉਹ ਆਪਣੇ ਔਗੁਣਾਂ ਦੇ ਸੰਬੰਧ ਵਿਚ ਸੁਣ ਹੀ ਨਹੀਂ ਸਕੇਗਾ। ਇਕ ਸੂਫ਼ੀ ਸੰਤ ਸ਼ੇਖ਼ ਸਾਅਦੀ ਸਾਹਿਬ ਦਾ ਕਹਿਣਾ ਹੈ ਕਿ ਮੈਂ ਆਪਣੇ ਦੋਸਤਾਂ ਤੋਂ ਬੜਾ ਦੁੱਖੀ ਹਾਂ, ਮੈਂ ਆਪਣੇ ਮਿੱਤਰਾਂ ਤੋਂ ਬਹੁਤ ਔਖਾ ਹਾਂ। ਜਗਤ ਵਿਚ ਲੋਕੀਂ ਮਿੱਤਰ ਲੱਭਦੇ ਹਨ, ਪਰ ਇਹ ਦਾਰਸ਼ਨਿਕ ਕਹਿੰਦਾ ਹੈ, ਨਹੀਂ, ਮੈਂ ਦੋਸਤਾਂ ਤੋਂ ਹੀ ਔਖਾ ਹਾਂ। ਕਿਉਂ ? ਕਿਉਂਕਿ ਇਹ ਮੇਰੀ ਬਦਇਖ਼ਲਾਕੀ ਨੂੰ ਬੜੀ ਖ਼ੂਬਸੂਰਤੀ ਨਾਲ ਪੇਸ਼ ਕਰਦੇ ਹਨ। ਮੇਰੇ ਗੁਨਾਹਾਂ ਨੂੰ, ਮੇਰੇ ਪਾਪਾਂ ਨੂੰ ਪੁੰਨ ਆਖਦੇ ਹਨ। ਮੇਰੇ ਕੰਡਿਆਂ ਨੂੰ ਫੁੱਲ ਆਖਦੇ ਹਨ। ਇਸ ਤਰ੍ਹਾਂ ਦੇ ਦੋਸਤਾਂ ਤੋਂ ਮੈਂ ਰੰਜੀਦਾ ਹਾਂ। ਮੈਂ ਉਸ ਬੇਬਾਕ ਦੁਸ਼ਮਣ ਨੂੰ ਲੱਭ ਰਿਹਾ ਹਾਂ, ਜਿਹੜਾ ਮੇਰੇ ਮੂੰਹ ਦੇ ਉੱਤੇ ਮੇਰੇ ਔਗੁਣਾਂ ਦਾ ਜ਼ਿਕਰ ਕਰੇ, ਮੇਰੀਆਂ ਖ਼ਾਮੀਆਂ ਦਾ ਜ਼ਿਕਰ ਕਰੇ। ਕਮ ਸੇ ਕਮ ਮੈਨੂੰ ਪਤਾ ਤਾਂ ਚੱਲੇ ਕਿ ਮੇਰੇ ਵਿਚ ਕਮਜ਼ੋਰੀਆਂ ਕੀ ਹਨ। ਜਿਸਨੂੰ ਆਪਣੀਆਂ ਕਮਜ਼ੋਰੀਆਂ ਸੁਣ ਕੇ ਪ੍ਰਸੰਨਤਾ ਨਸੀਬ ਹੁੰਦੀ ਹੋਵੇ, ਸਹੀ ਮਾਇਨਿਆਂ ਵਿਚ ਭਗਤ ਵੀ ਉਹੀ



ਹੈ। ਭਗਤ ਕਬੀਰ ਕਹਿੰਦੇ ਹਨ-

*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥*

ਘਟਾ ਕੇ ਗੱਲ ਕਰੋ ਮੇਰੀ, ਵਧਾ ਕੇ ਨਾ ਕਰੋ।

*ਨਿੰਦਾ ਜਨ ਕਉ ਖਰੀ ਪਿਆਰੀ॥*
*ਨਿੰਦਾ ਬਾਪੁ ਨਿੰਦਾ ਮਹਤਾਰੀ॥*

(ਅੰਗ ੩੩੯)

ਮਾਂ ਦਾ ਰਿਸ਼ਤਾ ਤੇ ਪਿਤਾ ਦਾ ਰਿਸ਼ਤਾ ਇੰਨਾ ਮਹਾਨ ਹੈ ਕਿ ਜਿਸਦੇ ਸਿਰ ਦੇ ਉੱਤੇ ਮਾਂ ਦਾ ਸਾਇਆ ਨਹੀਂ, ਜਿਸ ਬੱਚੇ ਦਾ ਪਿਉ ਨਹੀਂ, ਅਸੀਂ ਉਸਨੂੰ ਯਤੀਮ ਕਹਿੰਦੇ ਹਾਂ। ਇਹ ਤਰਸਯੋਗ ਹੈ। ਪਿਆਰ ਦੀ ਦ੍ਰਿਸ਼ਟੀ ਦੇਣ ਵਾਲਾ ਪਿਉ ਕੋਈ ਨਹੀਂ, ਮਮਤਾ ਤੇ ਲਾਡ ਲਡਾਉਣ ਵਾਲੀ ਮਾਂ ਕੋਈ ਨਹੀਂ। ਪਰ ਕਮਾਲ ਦੀ ਗੱਲ ਇਹ ਕਬੀਰ ਕਹਿੰਦੇ ਹਨ ਕਿ ਜਿਹੜਾ ਨਿੰਦਕ ਹੈ ਉਸਦੇ ਨਾਲ ਮੇਰਾ ਰਿਸ਼ਤਾ ਅਜਿਹਾ ਹੈ, ਜਿਵੇਂ ਉਹ ਮੇਰੀ ਮਾਂ ਹੋਵੇ, ਜਿਵੇਂ ਉਹ ਮੇਰਾ ਪਿਤਾ ਹੋਵੇ। ਇੰਨਾ ਮਹਾਨ ਰਿਸ਼ਤਾ, ਵਾਕਿਆ ਨਿੰਦਕ ਇੰਨੀ ਮਹਾਨਤਾ ਰੱਖਦਾ ਹੈ ? ਹਾਂ, ਭਗਤਾਂ ਲਈ ਰੱਖਦਾ ਹੈ।

ਆਮ ਸੰਸਾਰੀ ਬੰਦਾ ਆਪਣੀ ਨਿੰਦਾ ਸੁਣ ਕੇ ਔਖਾ ਹੁੰਦਾ ਹੈ ਤੇ ਆਪਣੀ ਉਪਮਾ ਸੁਣ ਕੇ ਖ਼ੁਸ਼ ਹੁੰਦਾ ਹੈ। ਮਨੁੱਖ ਨਿੰਦਾ ਵੀ ਸੁਣਨਾ ਚਾਹੁੰਦਾ ਹੈ, ਪਰ ਸ਼ਰਤ ਹੈ ਕਿ ਦੂਜੇ ਦੀ ਹੋਵੇ। ਮਨੁੱਖ ਉਪਮਾ ਵੀ ਸੁਣਨਾ ਚਾਹੁੰਦਾ ਹੈ, ਪਰ ਸ਼ਰਤ ਹੈ ਕਿ ਆਪਣੀ ਹੋਵੇ। ਦੁਖਤ ਹੋ ਜਾਂਦਾ ਹੈ ਜਦੋਂ ਨਿੰਦਾ ਆਪਣੀ ਹੋਵੇ ਤੇ ਉਪਮਾ ਦੂਜੇ ਦੀ ਹੋਵੇ। ਕਬੀਰ ਕਹਿੰਦੇ ਹਨ ਕਿ ਜੋ ਨਿੰਦਕ ਹੈ ਇਸਨੂੰ ਮੈਂ ਮਾਂ ਬਾਪ ਦਾ ਦਰਜਾ ਦਿੰਦਾ ਹਾਂ।

ਕਾਠੀਆਵਾੜ ਦੇ ਇਲਾਕੇ ਵਿਚ ਇਕ ਪਰਮ ਸੰਤ ਦਇਆ ਰਾਮ ਹੋਏ ਹਨ। ਉਹਨਾਂ ਦਾ ਕਹਿਣਾ ਹੈ ਕਿ ਮੈਂ ਮਾਂ-ਬਾਪ ਨਾਲੋਂ ਵੀ ਜ਼ਿਆਦਾ ਨਿੰਦਕ ਨੂੰ ਦਰਜਾ ਦਿੰਦਾ ਹਾਂ। ਕਿਉਂ ? ਮਾਂ ਬਾਪ ਨੇ ਮੇਰਾ ਮਲ-ਮੂਤਰ ਧੋਤਾ ਸੀ ਹੱਥਾਂ ਨਾਲ ਪਰ ਨਿੰਦਕ ਧੋਂਦਾ ਹੈ ਰਸਨਾ ਨਾਲ। ਦਰਅਸਲ ਭਗਤ ਦਾ ਰਿਸ਼ਤਾ ਅਜਿਹਾ ਬਣ ਗਿਆ ਹੈ ਕਿ ਜਦੋਂ ਖ਼ਾਮੀਆਂ ਦਾ ਜ਼ਿਕਰ ਹੋਵੇ ਤਾਂ ਸੁਧਾਰ ਕਰ ਲੈਂਦਾ ਹੈ। ਜੇ ਕਮਜ਼ੋਰੀਆਂ ਨਹੀਂ ਹਨ ਤਾਂ ਸਾਵਧਾਨ ਹੋ ਜਾਂਦਾ ਹੈ। ਫੁੱਲ ਨੂੰ ਕੰਡਾ ਆਖਣ ਦੀ ਜਿਸਦੀ ਆਦਤ ਹੀ ਬਣ ਗਈ ਹੈ, ਇਕ ਦਿਨ ਅਜਿਹਾ ਵੀ ਹੋਵੇਗਾ ਕਿ ਫੁੱਲ ਫੁੱਲ ਨਹੀਂ ਦਿਖਾਈ ਦੇਵੇਗਾ, ਕੰਡੇ ਹੀ ਕੰਡੇ ਦਿਖਾਈ ਦੇਣਗੇ। ਇਸ ਲਈ ਪਰ-ਨਿੰਦਾ ਨੂੰ ਸਤਿਗੁਰਾਂ ਨੇ ਚੂੜੀ ਕਹਿ ਦਿੱਤਾ ਹੈ। ਚੂੜੀ ਦਾ ਮਤਲਬ ਹੈ ਜੋ ਪਰਾਈ ਗੰਦਗੀ ਚੁੱਕਦੀ ਹੈ। ਚੂੜਾ ਉਹ ਨਹੀਂ ਜੋ ਪਰਾਈ ਗੰਦਗੀ ਚੁੱਕਦਾ ਹੈ, ਜੋ ਨਿੰਦਾ ਕਰਦਾ ਪਿਆ ਹੈ, ਇਹੀ ਅਸਲੀ ਚੂੜਾ ਹੈ। ਸਾਹਿਬ ਕਹਿੰਦੇ ਹਨ ਕਿ ਅਨੰਤ ਹਨ ਅਜਿਹੇ ਜੋ ਨਿੰਦਾ ਕਰਦੇ ਹਨ। ਗੱਲ ਘਟਾ ਕੇ ਬਿਆਨ ਕਰਦੇ ਹਨ। ਕਈ ਵਾਰੀ ਮਨੁੱਖ ਸੱਚ ਬੋਲਣ ਦੀ ਕੋਸ਼ਿਸ਼ ਕਰਦਾ ਹੈ ਤਾਂ ਫੁੱਲ ਨੂੰ ਤਾਂ ਫੁੱਲ ਕਹਿ ਦਿੰਦਾ ਹੈ ਪਰ ਹੁਣ ਕੰਡੇ ਨੂੰ ਕੰਡਾ ਕਹਿਣ ਦੀ ਹਿੰਮਤ

ਨਹੀਂ, ਕਿਉਂਕਿ ਕੰਡੇ ਨੂੰ ਕੰਡਾ ਕਿਹਾ ਨਹੀਂ ਤੇ ਕੰਡਾ ਪਹਿਲਾਂ ਚੁੱਭੇਗਾ, ਚੀਰੇਗਾ। ਮਨੁੱਖ ਸੰਤ ਨੂੰ ਤਾਂ ਸੰਤ ਕਹਿ ਦਿੰਦਾ ਹੈ, ਪਰ ਬਦਮਾਸ਼ਾਂ ਨੂੰ ਬਦਮਾਸ਼ ਆਖਣ ਦੀ ਹਿੰਮਤ ਨਹੀਂ। ਭਗਤ ਨੂੰ ਤਾਂ ਭਗਤ ਕਹਿ ਦਿੰਦਾ ਹੈ, ਪਰ ਬੇਈਮਾਨ ਨੂੰ ਬੇਈਮਾਨ ਆਖਣ ਦੀ ਹਿੰਮਤ ਨਹੀਂ। ਸਾਹਿਬ ਕਹਿੰਦੇ ਹਨ ਕਿ ਅਨੰਤ ਹਨ ਅਜਿਹੇ ਮਨੁੱਖ ਜੋ ਨਿੰਦਾ ਹੀ ਕਰਦੇ ਹਨ ਤੇ ਜਿਹੜਾ ਗੱਲ ਘਟਾ ਕੇ ਕਰ ਰਿਹਾ ਹੈ, ਭਗਤ ਨੂੰ ਚੋਰ ਕਹਿ ਰਿਹਾ ਹੈ ਤਾਂ ਚੋਰੀ ਦੇ ਸੰਸਕਾਰ ਵੱਧਦੇ ਜਾਣਗੇ। ਭਗਤ ਤਾਂ ਆਪਣੀ ਥਾਂ 'ਤੇ ਠੀਕ ਹੈ, ਪਰ ਭਗਤ ਨੂੰ ਚੋਰ ਕਹਿਣ ਵਾਲਾ ਚੋਰੀ ਤੋਂ ਬੱਚ ਨਹੀਂ ਸਕੇਗਾ। ਉਸਦਾ ਮਨ ਢਹਿੰਦੀ ਕਲਾ ਵਿਚ ਚਲਾ ਜਾਏਗਾ।

*ਨਾਨਕੁ ਨੀਚੁ ਕਹੈ ਵੀਚਾਰੁ॥*

ਇੰਨੇ ਸਾਰੇ ਨੀਚਾਂ ਦੀ ਵੀਚਾਰ ਜਗਤ ਗੁਰੂ ਬਾਬਾ ਕਰ ਰਹੇ ਹਨ। ਚੋਰ ਹਨ, ਹਰਾਮਖ਼ੋਰ ਹਨ, ਝੂਠੇ ਹਨ, ਨਿੰਦਕ ਹਨ ਤਾਂ ਇੰਨੇ ਦਇਆ ਦੇ ਘਰ ਵਿਚ ਆਏ ਜਿਸ ਪੰਗਤੀ ਵਿਚ ਨੀਚ ਖੜੇ ਸਨ, ਉਸੇ ਪੰਗਤੀ ਵਿਚ ਆਪ ਖੜੇ ਹੋ ਗਏ। ਇੰਨ੍ਹਾਂ ਨੀਚਾਂ ਦੀ ਵੀਚਾਰ ਕਰਨ ਵਾਲਾ ਵੀ ਕੋਈ ਹੋਵੇ-

*ਨਾਨਕੁ ਨੀਚੁ ਕਹੈ ਵੀਚਾਰੁ॥*

ਅਰਥ ਕਰਨ ਲੱਗਿਆਂ ਵੀ ਮਨੁੱਖ ਦੀ ਰਸਨਾ ਕੰਬ ਜਾਂਦੀ ਹੈ। ਦੁਨੀਆਂ ਦਾ ਸ੍ਰੇਸ਼ਟ ਪੁਰਸ਼ ਆਪਣੇ ਆਪ ਨੂੰ ਅਜਿਹਾ ਕਹਿੰਦਾ ਹੈ-

*ਨਾਨਕੁ ਨੀਚੁ ਕਹੈ ਵੀਚਾਰੁ॥*

ਇਹਨਾਂ ਨੀਚਾਂ ਦੀ ਵੀਚਾਰ ਆਖਣ ਵਾਲਾ ਵੀ ਉਹ ਵੀ ਇਸੇ ਪੱਧਰ ਦਾ ਹੈ।

*ਵਾਰਿਆ ਨ ਜਾਵਾ ਏਕ ਵਾਰ॥*

ਹੇ ਦਾਤਾ ! ਮੈਂ ਤਾਂ ਇੰਨੀ ਵੀ ਸਮਰੱਥਾ ਨਹੀਂ ਰੱਖਦਾ ਕਿ ਤੇਰੀ ਕੁਦਰਤ ਤੋਂ ਇਕ ਵਾਰੀ ਵੀ ਸੱਦਕੇ ਹੋ ਸਕਾਂ।

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*

ਜੋ ਤੈਨੂੰ ਭਾਉਂਦਾ ਹੈ, ਉਹੀ ਕੰਮ ਭਲਾ ਹੈ।

*ਤੂ ਸਦਾ ਸਲਾਮਤਿ ਨਿਰੰਕਾਰ॥ ੧੮॥*

ਉਹ ਜੋ ਸਦੀਵੀ ਹੈ, ਸਲਾਮਤ ਹੈ, ਨਿਹਚਲ ਹੈ, ਆਕਾਰ ਤੋਂ ਰਹਿਤ ਹੈ। ਉਸਦੀ ਕੁਦਰਤ ਵਿਚ ਕੀ ਕੁਝ ਹੋ ਰਿਹਾ ਹੈ, ਆਪਣੀਆਂ ਚਾਰ ਪਉੜੀਆਂ ਵਿਚ ਮੇਰੇ ਪਾਤਿਸ਼ਾਹ ਵੀਚਾਰ ਪੇਸ਼ ਕਰ ਰਹੇ ਹਨ। ਮਨੁੱਖ ਦੇ ਕੋਲ ਸੋਚ-ਸ਼ਕਤੀ ਹੈ, ਬੋਲਣਾ ਹੈ ਪਰ ਸੋਚ-ਸ਼ਕਤੀ ਤੇ ਬੋਲਣ ਵਿਚ ਪੂਰਨ ਰੂਪ ਵਿਚ ਕੁਦਰਤ ਨੂੰ ਢਾਲਿਆ ਨਹੀਂ ਜਾ ਸਕਦਾ। ਇਸ ਲਈ ਮੇਰੇ ਪਾਤਿਸ਼ਾਹ ਕਹਿੰਦੇ ਹਨ ਕਿ ਮੈਂ ਕੌਣ ਹਾਂ ਕੁਦਰਤ ਦੀ ਵੀਚਾਰ ਕਰ ਸਕਾਂ, ਫਿਰ ਵੀ ਜੋ ਕੁਝ ਅਨੁਭਵ ਵਿਚ ਆਇਆ ਹੈ, ਸਤਿਗੁਰੂ ਜੀ ਉਸ ਦਾ ਵਰਣਨ ਕਰ ਰਹੇ ਹਨ।



*ਅਸੰਖ ਨਾਵ ਅਸੰਖ ਥਾਵ॥*

ਕੋਈ ਵੀ ਥਾਂ ਟਿਕਾਣਾ ਹੈ, ਨਾਮ ਕਰਕੇ ਜਾਣਿਆ ਜਾਂਦਾ ਹੈ। ਥਾਂ, ਟਿਕਾਣਾ, ਵਸਤੂ, ਪਦਾਰਥ, ਜੀਵ, ਜੰਤੂ, ਕੀੜੇ-ਮਕੌੜੇ, ਬਨਸਪਤੀ ਸਭ ਇਹ ਥਾਂ ਸਭ ਇਹਨਾਂ ਦਾ ਸਰੂਪ ਹੈ ਅਤੇ ਸਭ ਦਾ ਇਹ ਨਾਮ ਹੈ। ਵਸਤੂ ਦੀ ਪਹਿਚਾਣ, ਹਸਤੀ ਦੀ ਪਹਿਚਾਣ ਪ੍ਰਥਮ ਨਾਮ ਕਰਕੇ ਹੀ ਹੁੰਦੀ ਹੈ, ਇਸ ਲਈ ਹਰ ਵਸਤੂ ਨੂੰ, ਹਰ ਹਸਤੀ ਨੂੰ ਮਨੁੱਖ ਨੇ ਬਕਾਇਦਾ ਨਾਮ ਦਿੱਤੇ ਹਨ। ਹਰ ਮੁਲਕ ਦਾ ਨਾਮ ਹੈ, ਹਰ ਸ਼ਹਿਰ ਦਾ ਨਾਮ ਹੈ, ਹਰ ਕਸਬੇ ਦਾ ਨਾਮ ਹੈ, ਹਰ ਸੜਕ ਦਾ ਨਾਮ ਹੈ। ਇਥੋਂ ਤੱਕ ਕਿ ਹਰ ਬੀਮਾਰੀ ਦਾ ਨਾਮ ਹੈ। ਹਰ ਦਵਾਈ ਦਾ ਨਾਮ ਹੈ। ਇਸ ਤੋਂ ਅੱਗੇ ਜਾਈਏ ਤਾਂ ਪੰਜ ਤੱਤਾਂ ਦੇ ਨਾਮ ਹਨ ਤੇ ਪੰਜ ਤੱਤਾਂ ਤੋਂ ਬਣੇ ਸਾਜ਼ੋ ਸਾਮਾਨ ਦਾ, ਸੰਸਾਰ ਦਾ ਵੀ ਆਪਣਾ ਨਾਮ ਹੈ। ਸੂਰਜ, ਚੰਦ, ਤਾਰੇ, ਗ੍ਰਹਿ, ਨਛੱਤਰ ਇਹ ਵੀ ਇਕ ਨਾਮ ਹੈ। ਜਿੱਥੇ ਕੁਦਰਤ ਦੇ ਜ਼ੱਰੇ ਜ਼ੱਰੇ ਨੂੰ ਮਨੁੱਖ ਨੇ ਨਾਮ ਦਿੱਤਾ ਹੈ, ਉਥੇ ਮਨੁੱਖ ਨੇ ਮਨੁੱਖ ਨੂੰ ਵੀ ਨਾਮ ਦਿੱਤਾ ਹੈ। ਜਦੋਂ ਕਿਰਤ ਮੰਡਲ ਦੇ ਨਾਮ ਰੱਖ ਕੇ ਮਨੁੱਖ ਵਿਹਲਾ ਹੋਇਆ ਤਾਂ ਫਿਰ ਮਨੁੱਖ ਨੇ ਕਰਤੇ ਪੁਰਖ ਨੂੰ ਵੀ ਨਾਮ ਦਿੱਤਾ ਹੈ, ਇਸ ਲਈ ਕਿ ਕਰਤੇ ਪੁਰਖ ਦੀ ਪਹਿਚਾਣ ਹਾਸਿਲ ਕਰਨ ਲਈ ਵੀ ਪਹਿਲਾਂ ਨਾਮ ਚਾਹੀਦਾ ਹੈ। ਸਾਹਿਬ ਕਹਿੰਦੇ ਹਨ ਕਿ ਨਾਮ ਵੀ ਅਨੰਤ ਹਨ। ਅਨੇਕਾਂ ਹੀ ਟਿਕਾਣੇ ਹਨ।

*ਅਗੰਮ ਅਗੰਮ ਅਸੰਖ ਲੋਅ॥*

ਅਨੰਤ ਅਜਿਹੇ ਦੀਪ ਲੋਅ ਹਨ ਜੋ ਮਨੁੱਖ ਦੀ ਸੋਚ ਮੰਡਲ ਵਿਚ ਵੀ ਅਜੇ ਨਹੀਂ ਆ ਸਕਦੇ। ਅਨੰਤ ਸੂਰਜ ਹਨ, ਜਿਸਨੂੰ ਅਜੇ ਵਿਗਿਆਨੀ ਨਹੀਂ ਦੇਖ ਸਕਿਆ। ਅਜਿਹੇ ਅਜਿਹੇ ਗ੍ਰਹਿ ਨਛੱਤਰ ਹਨ, ਜਿਨ੍ਹਾਂ ਦੀ ਪਛਾਣ ਕਿਆਸ ਅਰਾਈਆਂ 'ਤੇ ਹੈ, ਪਰ ਅਜੇ ਉਹ ਦ੍ਰਿਸ਼ਟੀ ਵਿਚ ਨਹੀਂ ਆਏ। ਸਾਹਿਬ ਕਹਿੰਦੇ ਹਨ ਕਿ ਅਨੰਤ ਪਸਾਰਾ ਹੈ। ਅਗੰਮ ਦਾ ਅਰਥ ਹੈ ਜਿਥੇ ਤੱਕ ਮਨੁੱਖ ਦੀ ਕਿਸੇ ਵੀ ਸ਼ਕਤੀ ਦੀ ਪਹੁੰਚ ਨਾ ਹੋਵੇ।

*ਅਸੰਖ ਕਹਹਿ ਸਿਰਿ ਭਾਰੁ ਹੋਇ॥*

ਸਤਿਗੁਰੂ ਕਹਿੰਦੇ ਹਨ ਕਿ ਜਗਤ ਦੇ ਇਸ ਪਸਾਰੇ ਨੂੰ ਜੇਕਰ ਅਸੰਖ ਵੀ ਕਹਿ ਦਿੱਤਾ ਜਾਏ ਤਾਂ ਸਿਰਫ਼ ਇਥੇ ਭਾਰ ਪਵੇਗਾ ਗ਼ਲਤ ਬਿਆਨੀ ਕਰਨ ਦਾ। ਇਥੇ ਅਸੰਖ ਤੋਂ ਮੁਰਾਦ ਹੈ ਹਿੰਦਸਾ। ਜਗਤ ਦੀ ਬਣਤਰ ਨੂੰ ਅਸੰਖ ਹਿੰਦਸਿਆਂ ਨਾਲ ਨਹੀਂ ਜੋੜਿਆ ਜਾ ਸਕਦਾ ਕਿ ਫਲਾਨੀ ਚੀਜ਼ ਅਸੰਖ ਹੈ, ਫਲਾਨੀਆਂ ਹਸਤੀਆਂ ਅਸੰਖ ਹਨ, ਫਲਾਨੇ ਜੀਵ ਜੰਤੂ ਅਸੰਖ ਹਨ। ਸਾਹਿਬ ਕਹਿੰਦੇ ਹਨ ਕਿ ਨਹੀਂ, ਭਾਰ ਪੈ ਜਾਏਗਾ।

*ਅਖਰੀ ਨਾਮੁ ਅਖਰੀ ਸਾਲਾਹ॥*

ਸਤਿਗੁਰੂ ਕਹਿੰਦੇ ਹਨ ਕਿ ਠੀਕ ਹੈ ਕਿ ਉਸਨੂੰ ਅਸੰਖ ਵਿਚ, ਗਿਣਤੀ ਵਿਚ ਨਹੀਂ ਲਿਜਾਇਆ ਜਾ ਸਕਦਾ, ਫਿਰ ਵੀ ਮਨੁੱਖੀ ਜਗਤ ਵਿਚ ਪਸਾਰੇ ਦਾ ਗਿਆਨ ਦਿੰਦਾ ਹੈ,

ਲੈਂਦਾ ਹੈ, ਵਿਚਾਰ-ਵਟਾਂਦਰਾ ਕਰਦਾ ਹੈ ਅਤੇ ਕਥਨੀ ਕਰਦਾ ਹੈ ਤਾਂ ਕਥਨੀ ਕਰਨ ਲੱਗਿਆਂ ਮੂਲ ਗੱਲ ਇਹ ਹੈ ਕਿ ਅੱਖਰ ਚਾਹੀਦੇ ਹਨ। ਮਨੁੱਖ ਦੁਨੀਆਂ ਵਿਚੋਂ ਅੱਖਰ ਕੱਢ ਦੇਈਏ ਤਾਂ ਮਨੁੱਖ ਤੇ ਪਸ਼ੂ ਵਿਚ ਕੋਈ ਫ਼ਰਕ ਰਹਿ ਨਹੀਂ ਜਾਏਗਾ। ਸਾਹਿਬ ਕਹਿੰਦੇ ਹਨ ਕਿ ਜਿੰਨੇ ਨਾਮ ਹਨ, ਅੱਖਰਾਂ ਦੇ ਵਿਚ ਹਨ। ਸਿਫਤੋ-ਸਾਲਾਹ ਕਰਨੀ ਹੈ ਪ੍ਰਮਾਤਮਾ ਦੀ, ਕਿਸੇ ਦੇਸ਼ ਦੀ, ਕਿਸੇ ਵਿਅਕਤੀ ਦੀ, ਕਿਸੇ ਸੰਤ ਦੀ, ਜਦੋਂ ਵੀ ਸਿਫਤੋ-ਸਾਲਾਹ ਕਰਨੀ ਹੈ ਤਾਂ ਅੱਖਰਾਂ ਤੋਂ ਬਿਨਾਂ ਨਹੀਂ ਕਰ ਸਕੇਗਾ। ਇਸਨੂੰ ਅੱਖਰ ਚਾਹੀਦੇ ਹਨ।

*ਅਖਰੀ ਗਿਆਨੁ ਗੀਤ ਗੁਣ ਗਾਹ॥*

ਅੱਖਰਾਂ ਦੇ ਵਿਚ ਹੀ ਸਾਰੇ ਦਾ ਸਾਰਾ ਗਿਆਨ ਹੈ। ਚਾਹੇ ਗਿਆਨ ਕਿਸੇ ਵੀ ਪੱਖ ਦਾ ਹੋਵੇ। ਸਾਡੇ ਦੇਸ਼ ਦੇ ਤਮਾਮ ਸ੍ਰੇਸ਼ਟ ਭਗਤ ਗੀਤ ਦੇ ਵਿਚ ਬੋਲੇ ਹਨ, ਸੰਗੀਤ ਦੇ ਵਿਚ ਬੋਲੇ ਹਨ। ਕੁਰਾਨ ਵੀ ਗੀਤਾਂ ਦੇ ਰਾਹੀਂ ਨਾਜ਼ਲ ਹੋਈ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਗੀਤ ਹੈ। ਪ੍ਰਮਾਤਮਾ ਦੇ ਮਾਰਗ 'ਤੇ ਚੱਲਣਾ ਹੈ ਤਾਂ ਕੋਈ ਰੋਂਦੇ ਪਿੱਟਦੇ ਨਹੀਂ, ਗੀਤ ਸੰਗੀਤ ਦੇ ਨਾਲ ਚੱਲਣਾ ਹੈ। ਕੁਦਰਤ ਨੇ ਇਕ ਨਿਯਮ ਬਣਾ ਦਿੱਤਾ ਹੈ ਕਿ ਰੋਂਦੇ ਹੋਇਆਂ ਦਾ ਅਕਸਰ ਰੋਂਦੇ ਹੋਇਆਂ ਨਾਲ ਹੀ ਸੰਬੰਧ ਜੁੜਦਾ ਹੈ। ਮੁਰਦਿਆਂ ਦਾ ਮੁਰਦਿਆਂ ਨਾਲ, ਜੀਉਂਦਿਆਂ ਦਾ ਜੀਉਂਦਿਆਂ ਦੇ ਨਾਲ, ਕਲਾਕਾਰਾਂ ਦਾ ਕਲਾਕਾਰਾਂ ਨਾਲ ਸੰਬੰਧ ਜੁੜਦਾ ਹੈ। ਪ੍ਰਭੂ ਤਾਂ ਅਨੰਦ ਦਾ ਸੋਮਾ ਹੈ ਤੇ ਉਸਦੇ ਦਰ 'ਤੇ ਉਹੀ ਪਹੁੰਚ ਸਕਦਾ ਹੈ ਜੋ ਗੀਤ ਸੰਗੀਤ ਦੇ ਨਾਲ ਜਾਵੇ, ਵਰਨਾ ਪ੍ਰਮਾਤਮਾ ਨਾਲ ਸੰਬੰਧ ਜੋੜਨਾ ਬੜਾ ਔਖਾ ਹੋ ਜਾਏਗਾ। ਜੋ ਸੰਤ ਹੈ, ਉਹ ਕਲਾਕਾਰ ਵੀ ਹੈ ਅਤੇ ਸਬੂਤ ਹੈ ਕਿ ਦੁਨੀਆਂ ਦੇ ਤਮਾਮ ਸ੍ਰੇਸ਼ਟ ਸੰਤ ਜਨਾਂ ਨੇ ਕਲਾ-ਗੀਤ-ਸੰਗੀਤ ਦੇ ਰਾਹੀਂ ਪ੍ਰਮਾਤਮਾ ਦੀ ਗੱਲ ਕਹੀ। ਸੰਤ ਪ੍ਰਾਕ੍ਰਿਤਿਕ ਖੋਜੀ ਵੀ ਹੁੰਦਾ ਹੈ। ਪ੍ਰਾਕ੍ਰਿਤਿਕ ਮੰਡਲ ਦੇ ਸਬੰਧ ਵਿਚ ਜਿਸ ਤਰ੍ਹਾਂ ਦੀਆਂ ਗਹਿਰੀਆਂ ਗੱਲਾਂ ਸੰਤ ਜਨਾਂ ਨੇ ਕਹੀਆਂ ਹਨ, ਅਜੋਕਾ ਵਿਗਿਆਨਕ ਉਸਨੂੰ ਰੱਦ ਨਹੀਂ ਕਰ ਸਕਿਆ। ਗੁਰੂ ਨਾਨਕ ਦੇਵ ਜੀ ਦਾ ਇਹ ਮੂਲ ਖ਼ਿਆਲ ਹੈ ਕਿ ਸਭ ਤੋਂ ਪਹਿਲਾਂ ਅਰਬਾਂ-ਖਰਬਾਂ ਸਾਲ ਤੱਕ ਧੁੰਦ ਹੀ ਧੁੰਦ ਸੀ, ਗੈਸ ਹੀ ਗੈਸ ਸੀ। ਉਹ ਧੁੰਦ ਪਾਣੀ ਬਣੀ, ਫਿਰ ਪਾਣੀ ਦੇ ਵਿਚ ਜੀਵਨ ਬਣਿਆ। ਉਹ ਜੀਵਨ ਵਿਕਾਸ ਕਰ ਕਰ ਕੇ ਪਸ਼ੂ ਪੰਖੀ ਬਣਿਆ ਅਤੇ ਇਹ ਵਿਕਾਸ ਚੱਲਦਾ ਹੋਇਆ ਆਖ਼ਿਰ ਇਸ ਪੜਾਅ ਤੱਕ ਪਹੁੰਚਿਆ, ਜਿਸ ਨੂੰ ਮਨੁੱਖ ਕਹਿੰਦੇ ਹਨ। ਕਿਸੇ ਕੋਲੋਂ ਗਿਆਨ ਲੈਣਾ ਹੈ ਤਾਂ ਬਾਕਾਇਦਾ ਅੱਖਰ ਚਾਹੀਦੇ ਹਨ। ਕਿਸੇ ਨੂੰ ਗਿਆਨ ਦੇਣਾ ਹੈ ਤਾਂ ਬਾਕਾਇਦਾ ਅੱਖਰ ਚਾਹੀਦੇ ਹਨ। ਸਾਹਿਬ ਕਹਿੰਦੇ ਹਨ ਕਿ ਜਿੰਨਾ ਗਿਆਨ ਹੈ, ਜਿੰਨੇ ਗੀਤ ਹਨ, ਜਿੰਨੇ ਗੁਣ ਹਨ, ਉਹਨਾਂ ਦੀ ਸਿਫਤੋ-ਸਾਲਾਹ ਜਿੰਨੀ ਹੈ, ਸਾਰੀ ਦੀ ਸਾਰੀ ਅੱਖਰਾਂ ਦੇ ਵਿਚ ਬੰਦ ਹੈ।

*ਅਖਰੀ ਲਿਖਣੁ ਬੋਲਣੁ ਬਾਣਿ॥*

ਬੋਲੀਆਂ ਦੇ ਬਾਣ ਵੱਖ-ਵੱਖ ਭਾਸ਼ਾਵਾਂ ਵਿਚ ਹਨ। ਸਾਹਿਬ ਕਹਿੰਦੇ ਹਨ ਕਿ ਸਭ ਕੁਝ ਅੱਖਰਾਂ ਦੇ ਵਿਚ ਹੈ ਤੇ ਜੋ ਕੁਝ ਅਸੀਂ ਲਿਖਦੇ ਹਾਂ, ਸਾਰੇ ਦਾ ਸਾਰਾ ਲੇਖਾ ਜੋਖਾ ਵੀ ਅੱਖਰਾਂ



ਦੇ ਵਿਚ ਹੈ।

*ਅਖਰਾ ਸਿਰਿ ਸੰਜੋਗੁ ਵਖਾਣਿ॥*

ਦੋ ਮਿੱਠੇ ਬੋਲ ਬੋਲੇ ਗਏ ਤੇ ਸੰਜੋਗ ਜੁੜ ਗਏ। ਦੋ ਮਿੱਤਰ ਬਣ ਗਏ। ਪਤੀ ਪਤਨੀ ਦਾ ਰਿਸ਼ਤਾ ਜੁੜ ਗਿਆ ਦੋ ਅੱਖਰਾਂ ਨਾਲ। ਸਾਹਿਬ ਕਹਿੰਦੇ ਹਨ ਕਿ ਜਗਤ ਦਾ ਤੇ ਪ੍ਰਮਾਤਮਾ ਦਾ ਜਿੰਨਾ ਸੰਜੋਗ ਹੈ, ਜੋ ਜੁੜਨਾ ਹੈ, ਅੱਖਰਾਂ ਦੇ ਅਧੀਨ ਹੈ। ਅੱਖਰ ਕੱਢ ਦੇਈਏ ਤਾਂ ਮਨੁੱਖ ਨਾਲ ਜੁੜਨਾ ਵੀ ਔਖਾ ਹੈ, ਪ੍ਰਮਾਤਮਾ ਨਾਲ ਜੁੜਨਾ ਵੀ ਔਖਾ ਹੈ। ਇਕ ਗੱਲ ਇਸਦੇ ਵਿਚੋਂ ਖ਼ਾਸ ਬਿਆਨ ਕਰਦੇ ਹਨ-

*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥*

ਜਿਸਨੇ ਜਗਤ ਦਾ ਸਾਰੇ ਦਾ ਸਾਰਾ ਗਿਆਨ ਅੱਖਰਾਂ ਦੇ ਵਿਚ ਬੰਦ ਕਰ ਦਿੱਤਾ ਹੈ, ਉਹ ਆਪ ਪੂਰਨ ਰੂਪ ਵਿਚ ਅੱਖਰਾਂ ਵਿਚ ਨਹੀਂ ਹੈ। ਇਹ ਠੀਕ ਹੈ ਕਿ ਉਸਦੀ ਹੋਂਦ ਅੱਖਰਾਂ ਦੇ ਰਾਹੀਂ ਪ੍ਰਗਟ ਹੋਈ ਹੈ, ਅੱਖਰ ਰਸਨਾ ਨੇ ਉਚਾਰਨ ਕੀਤੇ ਹਨ ਤੇ ਰਸਨਾ ਨਾਲ ਉਚਾਰਨ ਕੀਤੇ ਹੋਏ ਅੱਖਰ ਹਿਰਦੇ ਦੀ ਤਖ਼ਤੀ 'ਤੇ ਬਾਕਾਇਦਾ ਲਿਖੇ ਗਏ ਹਨ, ਇਸ ਲਈ ਕਬੀਰ ਜੀ ਕਹਿੰਦੇ ਹਨ ਕਿ ਹੁਣ ਅੱਖਰ ਉਥੇ ਲਿਖੇ ਗਏ ਹਨ, ਜਿੱਥੇ ਮਿੱਟ ਨਹੀਂ ਸਕਦੇ। ਜਿਸਨੇ ਜਗਤ ਦਾ ਸਾਰਾ ਲੇਖਾ ਜੋਖਾ ਸੰਜੋਗ ਅੱਖਰਾਂ ਦੇ ਵਿਚ ਬੰਦ ਕੀਤਾ ਹੋਇਆ ਹੈ, ਉਸ ਨੂੰ ਪੂਰਨ ਤੌਰ 'ਤੇ ਅੱਖਰਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ।

*ਜਿਵ ਫੁਰਮਾਏ ਤਿਵ ਤਿਵ ਪਾਹਿ॥*

ਜਿਵੇਂ ਪਰੀਪੂਰਨ ਪ੍ਰਮਾਤਮਾ ਫੁਰਮਾਣ ਕਰਦਾ ਹੈ, ਜੀਵਾਂ ਨੂੰ ਉਹੀ ਉਹੀ ਵਸਤੂ, ਰੰਗ, ਪਦਾਰਥ ਪ੍ਰਾਪਤ ਹੁੰਦਾ ਹੈ।

*ਜੇਤਾ ਕੀਤਾ ਤੇਤਾ ਨਾਉ॥*

ਇਥੇ ਨਾਉ ਤੋਂ ਮੁਰਾਦ ਹੈ ਹਸਤੀ, ਸਰੂਪ। ਸਾਹਿਬ ਕਹਿੰਦੇ ਹਨ ਕਿ ਜਿਹੜਾ ਇਹ ਕੀਤਾ ਹੋਇਆ ਜਗਤ ਹੈ ਇਹ ਸਭ ਕੁਝ ਉਸਦਾ ਸਰੂਪ ਹੈ।

*ਵਿਣੁ ਨਾਵੈ ਨਾਹੀ ਕੋ ਥਾਉ॥*

ਉਸਦੇ ਸਰੂਪ ਤੋਂ ਬਿਨਾਂ ਕੋਈ ਅਜਿਹੀ ਥਾਂ ਨਹੀਂ, ਜਿੱਥੇ ਅਸੀਂ ਕਹਿ ਸਕੀਏ ਕਿ ਇਥੇ ਰੱਬ ਨਹੀਂ ਹੈ। ਉਹ ਵਿਆਪਕ ਹੈ।

*ਕੁਦਰਤਿ ਕਵਣ ਕਹਾ ਵੀਚਾਰੁ॥*

ਮਹਾਰਾਜ ਕਹਿੰਦੇ ਹਨ ਕਿ ਮੈਂ ਕੌਣ ਹਾਂ ਕਿ ਕੁਦਰਤ ਦੀ ਵੀਚਾਰ ਕਰ ਸਕਾਂ।

*ਵਾਰਿਆ ਨ ਜਾਵਾ ਏਕ ਵਾਰ॥*

ਮੈਂ ਤਾਂ ਇੰਨੀ ਸਮਰੱਥਾ ਵੀ ਨਹੀਂ ਰੱਖਦਾ ਕਿ ਇਕ ਵਾਰੀ ਉਸ ਪਰਮ ਸ਼ਕਤੀ ਤੋਂ

ਕੁਰਬਾਨ ਹੋ ਜਾਵਾਂ।

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*

ਹੇ ਅਕਾਲ ਪੁਰਖ ! ਉਹ ਸਭ ਕੁਝ ਭਲਾ ਹੈ ਜੋ ਤੈਨੂੰ ਭਾਉਂਦਾ ਹੈ। ਜੋ ਤੂੰ ਕਰ ਰਿਹਾ ਹੈਂ, ਆਪਣੀ ਰਜ਼ਾ ਦੇ ਮੁਤਾਬਿਕ ਸਭ ਠੀਕ ਹੈ।

*ਤੂ ਸਦਾ ਸਲਾਮਤਿ ਨਿਰੰਕਾਰ॥ ੧੯॥*

ਤੂੰ ਸਦੀਵੀ ਹੈਂ, ਹਮੇਸ਼ਾ ਹੈਂ, ਸਲਾਮਤ ਹੈਂ, ਆਕਾਰ ਤੋਂ ਰਹਿਤ ਹੈਂ। ਕੁਦਰਤ ਦੀ ਇਹ ਵੀਚਾਰ ਚਾਰ ਪਉੜੀਆਂ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਢੰਗ ਨਾਲ ਜਗਤ ਦੇ ਸਾਹਮਣੇ ਰੱਖਦੇ ਹਨ। ਸਤਿਗੁਰੂ ਰਹਿਮਤ ਕਰਨ। ਭੁੱਲਾਂ ਬਖ਼ਸ਼ ਲੈਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਦਰਸਨੁ ਦੀਜੈ ਖੋਲਿ ਕਿਵਾਰ (856)

ਸਨਮਾਨ ਯੋਗ ਸਾਧਸੰਗਤਿ ਜੀਉ ! ਸਨਿਮਰ ਫਤਿਹ ਪ੍ਰਵਾਨ ਕਰਨੀ,

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਇਕ ਪੰਗਤੀ ਨੂੰ ਆਸਰਾ ਬਣਾ ਕੇ ਵੀਚਾਰ ਆਪ ਜੀ ਦੇ ਸਾਹਮਣੇ ਰੱਖਣ ਦੀ ਕੋਸ਼ਿਸ਼ ਕਰ ਰਿਹਾ ਹਾਂ-

*ਰਾਮ ਨਾਮੁ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ॥*

(ਅੰਗ ੧੧੭੮)

ਸਾਹਿਬ ਕਹਿੰਦੇ ਹਨ ਕਿ ਇਕ ਕਿਲ੍ਹਾ ਹੈ। ਉਸ ਕਿਲ੍ਹੇ ਦੇ ਵਿਚ ਇਕ ਕੋਠੀ ਹੈ ਅਤੇ ਲੁੱਕੀ ਹੋਈ ਹੈ, ਪਰ ਉਹ ਰਤਨਾਂ ਨਾਲ ਭਰੀ ਹੋਈ ਹੈ। ਬੇਸ਼ਕੀਮਤੀ ਜਵਾਹਰਾਤ ਨਾਲ ਭਰੀ ਹੋਈ ਹੈ। ਪ੍ਰਥਮ ਉਸ ਕੋਠੀ ਤੱਕ ਪਹੁੰਚੀਏ ਕਿਵੇਂ, ਮਾਰਗ ਚਾਹੀਦਾ ਹੈ। ਤੀਜਾ ਉਹ ਕੋਠੀ ਕਿੱਥੇ ਹੈ ? ਇਸਨੂੰ ਭਗਤ ਕਬੀਰ ਆਪਣੇ ਢੰਗ ਨਾਲ ਕਹਿੰਦੇ ਹਨ-

*ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ॥*

(ਅੰਗ ੯੭੦)

ਇਹ ਜਿਹੜੀ ਕੋਠੀ ਹੈ ਇਹ ਕੋਠੜੀਆਂ ਦੇ ਅੰਦਰ ਅਖ਼ੀਰ ਦੇ ਵਿਚ ਇਕ ਕੋਠੀ ਹੈ। ਪਹਿਲੀਆਂ ਜਿਹੜੀਆਂ ਕੋਠੀਆਂ ਹਨ, ਇਹ ਵੀ ਆਪਣੇ ਆਪਣੇ ਸਾਮਾਨ ਨਾਲ ਨਿਰੰਕਾਰ ਨੇ ਭਰ ਕੇ ਰੱਖੀਆਂ ਹਨ, ਪਰ ਅਮਰ ਕੋਠੜੀ ਅਤੇ ਰਤਨਾਂ ਦੀ ਜੋ ਖਾਨ ਹੈ; ਉਹ ਅਖ਼ੀਰਲੀ ਕੋਠੀ ਹੈ। ਉਂਝ ਵੀ ਅਸੀਂ ਦੇਖਦੇ ਹਾਂ ਕਿ ਪਹਾੜਾਂ ਦੇ ਉੱਪਰ ਗਿੱਟੀਆਂ ਅਤੇ ਪੱਥਰ ਉੱਪਰ ਉੱਪਰ ਮਿਲ ਜਾਂਦੇ ਹਨ ਅਤੇ ਹੀਰੇ ਦੀ ਤਲਾਸ਼ ਤਾਂ ਪਹਾੜਾਂ ਦੀ ਗੋਦ ਵਿਚ ਜਾ ਕੇ ਹੁੰਦੀ ਹੈ। ਇਸ ਕੋਠੀ ਨੂੰ ਕਿਤੇ ਬਾਹਰ ਦੀ ਰੂਪ-ਰੇਖਾ ਨਾ ਸਮਝ ਲੈਣਾ।

ਸਾਹਿਬ ਕਹਿੰਦੇ ਹਨ ਕਿ ਪਰੀਪੂਰਨ ਪ੍ਰਮਾਤਮਾ ਨੇ ਪੰਜ ਕਮਰਿਆਂ ਦਾ ਸਾਨੂੰ ਇਕ ਮਕਾਨ ਦਿੱਤਾ ਹੈ। ਇਹ ਮਕਾਨ ਸਾਰਿਆਂ ਨੂੰ ਇਕੋ ਜਿਹਾ ਦਿੱਤਾ ਹੈ। ਅਕਸਰ ਮਨੁੱਖ ਦੋ ਕਮਰਿਆਂ ਵਿਚ ਜੀਊਂਦਾ ਹੈ ਤੇ ਦੋ ਹੀ ਕਮਰਿਆਂ ਦਾ ਉਸਨੂੰ ਪਤਾ ਹੈ। ਬਾਕੀ ਦੇ ਤਿੰਨ ਕਮਰਿਆਂ ਦੇ ਦਰਵਾਜ਼ੇ ਹੀ ਬੰਦ ਹਨ। ਉਸਨੂੰ ਕਿਸ ਤਰ੍ਹਾਂ ਸਿਆਣਾ ਆਖੋਗੇ ਜਿਸਨੇ ਆਪਣੇ

ਹੀ ਮਕਾਨ ਦੇ ਤਿੰਨ ਕਮਰਿਆਂ ਵਿਚ ਕਦੀ ਝਾਤੀ ਮਾਰ ਕੇ ਵੀ ਨਾ ਦੇਖਿਆ ਹੋਵੇ। ਇਹ ਕਮਰੇ ਬਹੁਤ ਗਹਿਰਾਈ ਨਾਲ ਅੰਦਰੋਂ ਦੇਖਣੇ ਪੈਂਦੇ ਹਨ। ਧਰਮ ਦੀ ਯਾਤਰਾ ਉਸੇ ਦਿਨ ਆਰੰਭ ਹੁੰਦੀ ਹੈ ਜਿਸ ਦਿਨ ਥੋੜਾ ਜਿਹਾ ਮਨੁੱਖ ਅੰਤਰਮੁਖੀ ਹੁੰਦਾ ਹੈ। ਬਾਹਰ ਤਲਾਸ਼ ਧਰਮ ਦੀ ਨਹੀਂ, ਧਨ ਦੀ ਹੈ। ਪ੍ਰਮਾਤਮਾ ਦੀ ਤਲਾਸ਼ ਅੰਤਰੀਵੀ ਹੈ। ਵਿਗਿਆਨ ਬਾਹਰ ਦੀ ਤਲਾਸ਼ 'ਤੇ ਖੜਾ ਹੈ, ਧਰਮ ਅੰਦਰ ਦੀ ਤਲਾਸ਼ 'ਤੇ ਖੜਾ ਹੈ। ਵਿਗਿਆਨ ਦੀ ਸਾਰੀ ਖੋਜ ਅੱਖਾਂ ਦੇ ਆਸਰੇ 'ਤੇ ਖੜੀ ਹੈ, ਧਰਮ ਦੀ ਸਾਰੀ ਖੋਜ ਕੰਨਾਂ ਦੇ ਆਸਰੇ 'ਤੇ ਖੜੀ ਹੈ। ਕੁਝ ਦੇਖ ਕੇ ਨਹੀਂ ਪ੍ਰਾਪਤ ਕਰ ਸਕਾਂਗੇ, ਸੁਣਕੇ ਪ੍ਰਾਪਤ ਕਰ ਸਕਾਂਗੇ। ਇਸ ਲਈ ਮਾਰਗ ਵੀ ਅਲੱਗ-ਅਲੱਗ ਹਨ।

ਇਹ ਪੰਜ ਕੋਠੀਆਂ ਦੇ ਜਿਹੜੇ ਨਾਮ ਹਨ, ਉਹ ਸ਼ਾਸਤਰਕਾਰਾਂ ਨੇ ਇੰਝ ਰੱਖੇ ਹਨ- ਅੰਨਮਈ ਕੋਸ਼, ਪ੍ਰਾਣਮਈ ਕੋਸ਼, ਮਨਮਈ ਕੋਸ਼, ਵਿਗਿਆਨਮਈ ਕੋਸ਼ ਅਤੇ ਆਨੰਦਮਈ ਕੋਸ਼। ਜੀਵ ਨੂੰ ਕੇਵਲ ਦੋ ਕੋਸ਼ਾਂ ਦਾ ਹੀ ਪਤਾ ਹੈ, ਦੋ ਕਮਰਿਆਂ ਦਾ ਹੀ ਪਤਾ ਹੈ - ਅੰਨਮਈ ਕੋਸ਼ ਅਤੇ ਪ੍ਰਾਣਮਈ ਕੋਸ਼। ਇਹ ਜੋ ਸਰੀਰ ਹੈ ਅੰਨ-ਪਾਣੀ ਦਾ ਪੁੱਤਲਾ ਹੈ ਤੇ ਹਵਾ ਪ੍ਰਾਣਾਂ ਦਾ ਮਰਕਜ਼। ਇਹਨਾਂ ਕਮਰਿਆਂ ਦੇ ਵਿਚ ਪਰੀਪੂਰਨ ਪ੍ਰਮਾਤਮਾ ਨੇ ਜਿਹੜੇ ਰੱਸ ਪਾਏ ਹਨ, ਉਹ ਅੱਖਾਂ ਦਾ ਰੱਸ ਹੈ, ਕੰਨਾਂ ਦਾ ਰੱਸ ਹੈ, ਰਸਨਾ ਦਾ ਰੱਸ ਹੈ, ਖਲੜੀ ਦਾ ਰੱਸ ਹੈ, ਨਾਸਿਕਾ ਦਾ ਰੱਸ ਹੈ। ਇਹ ਰੱਸ ਪ੍ਰਾਪਤ ਕਰਨਾ ਹੈ ਤਾਂ ਇਹਨਾਂ ਦੇ ਆਸਰੇ 'ਤੇ ਹੀ ਕਰ ਸਕਾਂਗੇ। ਜਿਸਦੇ ਕੋਲ ਤਨ ਹੀ ਨਹੀਂ, ਉਹ ਕਿਵੇਂ ਇਹ ਸਾਰੇ ਦੇ ਸਾਰੇ ਰੱਸ ਮਾਣੇਗਾ। ਪਰ ਇਸੇ ਰੱਸ 'ਤੇ ਜੇਕਰ ਕੋਈ ਰੁੱਕ ਗਿਆ ਹੈ ਤਾਂ ਪਸ਼ੂਆਂ ਨਾਲੋਂ ਉੱਚਾ ਨਹੀਂ ਹੈ। ਕਹਿੰਦੇ ਹਨ ਕਿ ਬੜਾ ਪ੍ਰਧਾਨ ਰੱਸ ਹੈ ਦ੍ਰਿਸ਼ਟੀ ਦਾ ਪਤੰਗੇ ਕੋਲ, ਪਰਵਾਨੇ ਕੋਲ। ਰਸਨਾ ਦਾ ਬੜਾ ਪ੍ਰਧਾਨ ਰੱਸ ਹੈ ਮੱਛੀ ਕੋਲ। ਕੰਨ ਰੱਸ ਦਾ ਬੜਾ ਪ੍ਰੇਮੀ ਹੈ ਹਿਰਨ। ਨਾਸਿਕਾ ਦੇ ਰੱਸ ਵਿਚ ਫੱਸਿਆ ਹੋਇਆ ਹੈ ਭਵਰਾ ਅਤੇ ਖਲੜੀ ਦੇ ਰੱਸ ਵਿਚ ਪ੍ਰਧਾਨ ਪਸ਼ੂ ਮੰਨਿਆ ਜਾਂਦਾ ਹੈ ਹਾਥੀ। ਮਨੁੱਖ ਇਹ ਪੰਜੇ ਦੇ ਪੰਜੇ ਰੱਸ ਇਹਨਾਂ ਦੋ ਕੋਠੜੀਆਂ ਦੇ ਆਸਰੇ 'ਤੇ ਪ੍ਰਾਪਤ ਕਰਦਾ ਹੈ। ਇਸੇ ਵਿਚ ਜਨਮ ਲੈਂਦਾ ਹੈ, ਇਸੇ ਵਿਚ ਜੀਊਂਦਾ ਹੈ ਤੇ ਇਸੇ ਵਿਚ ਹੀ ਮਰ ਜਾਂਦਾ ਹੈ। ਬਾਕੀ ਤਿੰਨ ਕੋਠੀਆਂ ਦਾ ਇਸਨੂੰ ਪਤਾ ਹੀ ਨਹੀਂ।

ਕਿਸੇ ਮਨੁੱਖ ਦੀ ਤੀਜੀ ਕੋਠੜੀ ਦਾ ਦਰਵਾਜ਼ਾ ਖੁੱਲ੍ਹਦਾ ਹੈ ਤਾਂ ਉਹ ਹੈ ਮਨਮਈ ਕੋਸ਼। ਤੀਜੀ ਕੋਠੜੀ ਦਾ ਦਰਵਾਜ਼ਾ ਖੁੱਲ੍ਹ ਗਿਆ ਹੈ ਕਿਸੇ ਮਨੁੱਖ ਦਾ, ਇਹ ਸਾਨੂੰ ਬਾਹਰੋਂ ਕਿਵੇਂ ਪਤਾ ਲੱਗੇਗਾ ? ਉਹ ਦਾਰਸ਼ਨਿਕ ਹੋਵੇਗਾ, ਕਵੀ ਹੋਵੇਗਾ, ਸੰਗੀਤਕਾਰ ਹੋਵੇਗਾ, ਚਿੱਤਰਕਾਰੀ ਦਾ ਬਹੁਤ ਵਧੀਆ ਨਮੂਨਾ, ਦਰਸ਼ਨ ਫ਼ਲਸਫ਼ਾ। ਲੋਕੀਂ ਕਈ ਵਾਰੀ ਕਹਿ ਦਿੰਦੇ ਹਨ ਕਿ ਇਸਦੇ ਕਪਾਟ ਖੁੱਲ੍ਹ ਗਏ ਹਨ ਪਰ ਸਿਰਫ਼ ਤੀਸਰੇ ਕਮਰੇ ਦੇ ਖੁੱਲ੍ਹੇ ਹਨ। ਇਸ ਲਈ ਦਾਰਸ਼ਨਿਕ, ਫ਼ਿਲੋਸਫ਼ਰ, ਕਵੀ, ਸੰਗੀਤਕਾਰ, ਚਿੱਤ੍ਰਕਾਰ ਇਹ ਕੋਈ ਜ਼ਰੂਰੀ ਨਹੀਂ ਭਗਤ ਹੋਣ, ਸੰਤ ਹੋਣ। ਹਾਂ ਇੰਨਾ ਜ਼ਰੂਰ ਹੈ ਕਿ ਪਸ਼ੂਆਂ ਨਾਲੋਂ ਅੱਗੇ ਲੰਘ ਗਏ ਹਨ, ਪਰ ਪ੍ਰਮਾਤਮਾ ਤੱਕ ਨਹੀਂ ਪਹੁੰਚੇ। ਇਹ ਠੀਕ ਹੈ ਕਿ ਦੋ ਕੋਠੜੀਆਂ ਤੋਂ ਇਹਨਾਂ ਨੇ ਆਪਣਾ



ਕਦਮ ਤੀਸਰੀ ਕੋਠੜੀ ਵਿਚ ਵੀ ਰੱਖਿਆ ਹੈ। ਜਿਸਦਾ ਮਨਮਈ ਕੋਸ਼ ਸਵੱਛ ਹੋ ਗਿਆ, ਪਰਦਾ ਖੁੱਲ੍ਹ ਗਿਆ ਹੈ, ਉਹ ਦਾਰਸ਼ਨਿਕ ਹੈ, ਕਵੀ ਹੈ, ਫ਼ਿਲੋਸਫ਼ਰ ਹੈ।

ਰਵਿਦਾਸ ਦਾ ਇਹ ਤੀਜੇ ਕਮਰੇ ਦਾ ਦਰਵਾਜ਼ਾ ਖੁੱਲ੍ਹਿਆ ਹੈ ਤਾਂ ਦੁਨੀਆਂ ਦੇਖਕੇ ਦੰਗ ਰਹਿ ਗਈ ਕਿ ਬਾਜ਼ਾਰ ਵਿਚ ਬੈਠ ਕੇ ਲੋਕਾਂ ਦੀਆਂ ਜੁੱਤੀਆਂ ਗੰਢਣ ਵਾਲਾ ਕਵੀ ਹੋ ਗਿਆ। ਜਿਸ ਮਨੁੱਖ ਲਈ ਵਿੱਦਿਆਲਿਆ ਦੇ ਦਰਵਾਜ਼ੇ ਬੰਦ ਸਨ, ਜਿਸ ਮਨੁੱਖ ਲਈ ਧਰਮ-ਮੰਦਿਰਾਂ ਦੇ ਦਰਵਾਜ਼ੇ ਵੀ ਬੰਦ ਸਨ, ਉਹ ਦਾਰਸ਼ਨਿਕ ਹੋ ਗਿਆ, ਕਵੀ ਹੋ ਗਿਆ। ਪਰ ਕੋਈ ਇਸੇ ਦਰਸ਼ਨ ਫ਼ਲਸਫ਼ੇ ਤੇ ਕਵਿਤਾ ਵਿਚ ਹੀ ਰੁੱਕ ਜਾਏ ਤਾਂ ਲਾਜ਼ਮੀ ਨਹੀਂ ਕਿ ਉਹ ਭਗਤ ਹੋਵੇ।

ਇਸ ਦੇਸ਼ ਵਿਚ ਬੜੇ ਚੋਟੀ ਦੇ ਸੰਗੀਤਕਾਰ ਮੌਜੂਦ ਹਨ ਜੋ ਸੰਗੀਤ ਦੀਆਂ ਧੁੰਨਾਂ ਦੇ ਨਾਲ ਸਮੇਂ ਨੂੰ ਬੰਨ੍ਹ ਕੇ ਰੱਖ ਦਿੰਦੇ ਹਨ। ਬੜੇ ਬੜੇ ਕਵੀ ਮੌਜੂਦ ਹਨ ਜਿਨ੍ਹਾਂ ਦੀ ਪ੍ਰਵਾਜ਼ ਨੂੰ ਦੇਖਕੇ ਸੋਚਣਾ ਪੈਂਦਾ ਹੈ ਕਿ ਇਹ ਤਾਂ ਆਸਮਾਨਾਂ ਤੋਂ ਵੀ ਅੱਗੇ ਲੰਘ ਗਏ ਹਨ, ਪਰ ਉਹ ਸੰਤ ਭਗਤ ਹੋਣ, ਅਜਿਹਾ ਜ਼ਰੂਰੀ ਨਹੀਂ ਹੈ। ਮੈਂ ਇਹ ਨਹੀਂ ਕਹਿੰਦਾ ਕਿ ਸਾਰੇ ਕਵੀ ਸੰਤ ਹੁੰਦੇ ਹਨ, ਪਰ ਮੈਂ ਇਹ ਜ਼ਰੂਰ ਕਹਿੰਦਾ ਹਾਂ ਕਿ ਜੋ ਸੰਤ ਹੈ, ਉਹ ਕਵੀ ਜ਼ਰੂਰ ਹੋਵੇਗਾ। ਇਹ ਤਾਂ ਲਾਜ਼ਮੀ ਨਹੀਂ ਕਿ ਕੋਈ ਮੂਰਤੀਕਾਰ, ਚਿੱਤਰਕਾਰ, ਸੰਗੀਤਕਾਰ ਸੰਤ ਹੋਵੇ, ਪਰ ਉਹ ਸੰਤ ਲਾਜ਼ਮੀ ਮੂਰਤੀਕਾਰ ਹੋਵੇਗਾ। ਕੁਝ ਨਾ ਕੁਝ ਬਣਾਏਗਾ। ਉਹ ਲਾਜ਼ਮੀ ਸੰਗੀਤਕਾਰ ਹੋਵੇਗਾ, ਕੁਝ ਨਾ ਕੁਝ ਧੁੰਨਾਂ ਉਸ ਦੇ ਅੰਦਰੋਂ ਜਨਮ ਲੈਣਗੀਆਂ। ਜੇਕਰ ਚਿੰਤਨ ਜਾਰੀ ਰਿਹਾ, ਸਿਮਰਨ ਜਾਰੀ ਰਿਹਾ ਤੇ ਸੁਣਨ ਦਾ ਸ਼ੌਕ ਵੀ ਬਣਿਆ ਰਿਹਾ ਤਾਂ ਫਿਰ ਚੌਥੇ ਕਮਰੇ ਦਾ ਦਰਵਾਜ਼ਾ ਖੁੱਲ੍ਹਦਾ ਹੈ, ਜਿਸਨੂੰ ਭਗਤ ਕਬੀਰ ਕਹਿੰਦੇ ਹਨ-

*ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ॥*

(ਅੰਗ ੬੭੦)

ਕੋਠਿਆਂ ਦੇ ਅੰਦਰ ਇਕ ਹੋਰ ਕੋਠੜੀ ਹੈ। ਉਸ ਕੋਠੜੀ ਦੇ ਅੰਦਰ ਫਿਰ ਇਕ ਹੋਰ ਕੋਠੜੀ ਹੈ। ਫਿਰ ਉਸ ਕੋਠੜੀ ਦੇ ਅੰਦਰ ਇਕ ਹੋਰ ਕੋਠੜੀ ਹੈ। ਫਿਰ ਉਸ ਕੋਠੜੀ ਦੇ ਅੰਦਰ ਇਕ ਹੋਰ ਕੋਠੜੀ ਹੈ। ਅਖ਼ੀਰ ਵਿਚ ਇਕ ਪੰਜਵੀਂ ਕੋਠੜੀ ਹੈ ਜੋ ਪਰਮ ਕੋਠੜੀ ਹੈ, ਰਤਨਾਂ ਦਾ ਖਾਨ ਹੈ।

ਚੌਥਾ ਕਮਰਾ ਕਿਸੇ ਦਾ ਖੁੱਲ੍ਹ ਗਿਆ ਹੈ ਤੇ ਉਸਨੇ ਅੰਦਰ ਪ੍ਰਵੇਸ਼ ਕਰ ਲਿਆ ਹੈ। ਇਸ ਤਰ੍ਹਾਂ ਦੇ ਪੁਰਸ਼ ਨੂੰ ਕਹਿੰਦੇ ਹਨ, ਇਹ ਸਿਧ ਹੋ ਗਿਆ ਹੈ। ਇਹ ਦਾਰਸ਼ਨਿਕ, ਫ਼ਿਲੋਸਫ਼ਰ, ਸੰਗੀਤਕਾਰ ਤੋਂ ਅੱਗੇ ਚਲਾ ਗਿਆ ਹੈ। ਹੁਣ ਇਸਦੇ ਕਦਮਾਂ ਵਿਚ ਲਾਜ਼ਮੀ ਕ੍ਰਾਂਤੀ ਹੋਵੇਗੀ। ਇਸਦੇ ਹੱਥਾਂ ਵਿਚ ਲਾਜ਼ਮੀ ਬਰਕਤ ਹੋਵੇਗੀ ਅਤੇ ਇਸਦੇ ਬੋਲਾਂ ਵਿਚ ਲਾਜ਼ਮੀ ਸੱਤਿਆ ਹੋਵੇਗੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਦੋਂ ਸੁਮੇਰ ਪਰਬਤ 'ਤੇ ਪਹੁੰਚੇ ਤੇ ਸਿਧ ਪੁਰਸ਼ਾਂ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਵੀਚਾਰਸ਼ੀਲ ਦੇਖਕੇ ਇਹ ਸੋਚ ਕੇ ਕਿ

ਬੜੀਆਂ ਬਾਰੀਕ ਦਲੀਲਾਂ ਹਨ ਗੁਰੂ ਨਾਨਕ ਦੇਵ ਜੀ ਦੇ ਕੋਲ। ਸਮਝਾਉਣ ਦਾ ਢੰਗ ਬੜਾ ਸੋਹਣਾ ਤੇ ਬੜਾ ਨਿਰਾਲਾ ਹੈ, ਫਿਰ ਕਿਉਂ ਨਾ ਇਸਨੂੰ ਜੋਗੀ ਬਣਾ ਲਈਏ। ਇਹ ਸਾਡੇ ਮੱਤ ਦਾ ਹੀ ਪ੍ਰਚਾਰਕ ਰਹੇ। ਕਿਉਂਕਿ ਪ੍ਰਚਾਰ ਲਈ ਜ਼ਬਾਨ ਦੀ ਮੁਹਾਰਤ ਤਾਂ ਚਾਹੀਦੀ ਹੈ ਤੇ ਇਹ ਗੁਰੂ ਨਾਨਕ ਦੇ ਕੋਲ ਸਿੱਧਾਂ ਨੂੰ ਦਿਖਾਈ ਦਿੱਤੀ। ਸਿੱਧਾਂ ਨੇ ਸੋਚਿਆ, ਹੁਣ ਇਹ ਜੋਗੀ ਤਾਂ ਬਣੇਗਾ, ਸਾਡਾ ਪ੍ਰਚਾਰਕ ਤਾਂ ਬਣੇਗਾ ਜੇ ਸਾਡਾ ਪ੍ਰਭਾਵ ਕਬੂਲ ਕਰੇ। ਪ੍ਰਭਾਵ ਤਾਂ ਹੀ ਕਬੂਲ ਕਰ ਸਕਦਾ ਹੈ ਜੇ ਕੋਈ ਜਾਡੀ ਕਰਾਮਾਤ ਦੇਖੇ। ਚਲੋ ਇਸਨੂੰ ਪਹਿਲਾਂ ਆਪਣੀ ਕਰਾਮਾਤ ਦਿਖਾਈਏ ਤੇ ਪ੍ਰਭਾਵਿਤ ਕਰੀਏ, ਫਿਰ ਇਸਨੂੰ ਆਪਣਾ ਪ੍ਰਚਾਰਕ ਬਣਾਈਏ।

*ਸਿਧੀ ਮਨੇ ਬੀਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ॥*
*ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ॥*

ਅਜਿਹਾ ਜੋਗੀ ਸਾਡੇ ਪੰਥ ਨੂੰ ਚਾਰ ਚੰਦ ਲਗਾ ਸਕਦਾ ਹੈ, ਕਿਉਂਕਿ ਪ੍ਰਚਾਰਕ ਬੜਾ ਤਗੜਾ ਹੈ।

*ਖਪਰੁ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।*

(ਵਾਰ ੧, ਪ: ੩੧)

ਪ੍ਰਭਾਵ ਪਾਉਣ ਲਈ ਚਰਪਟ ਨਾਥ ਦੇ ਕੋਲ ਖੱਪਰ ਪਿਆ ਸੀ, ਉਹ ਖੱਪਰ ਗੁਰੂ ਨਾਨਕ ਦੇਵ ਜੀ ਦੇ ਹੱਥ ਵਿਚ ਦੇ ਕੇ ਕਹਿਣ ਲੱਗਾ, ਸਾਹਮਣੇ ਸਰੋਵਰ ਹੈ ਤੇ ਸਾਡੇ ਪੀਣ ਲਈ ਪਾਣੀ ਭਰ ਕੇ ਲਿਆਉ। ਕੋਈ 400 ਵਰ੍ਹਿਆਂ ਦਾ ਸੀ, ਕੋਈ 500 ਸਾਲ ਦਾ ਬੜੀ ਲੰਮੀ ਉਮਰਾਂ ਵਾਲਾ ਤੇ 23 ਸਾਲ ਦੀ ਅਵਸਥਾ ਗੁਰੂ ਨਾਨਕ ਦੀ। ਬਾਲਾ ਕਰਕੇ, ਉਹ ਗੁਰੂ ਨਾਨਕ ਨੂੰ ਬੱਚਾ ਕਹਿੰਦੇ ਹਨ।

*ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।*
*ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ।*

(ਵਾਰ ੧, ਪ: ੩੧)

ਸਰੋਵਰ ਦੇ ਕੋਲ ਆਏ ਤੇ ਸਰੋਵਰ ਵਿਚ ਪਾਣੀ ਨਹੀਂ ਸੀ ਰਤਨ ਹੀ ਰਤਨ ਸਨ।

*ਫਿਰਿ ਆਇਆ ਗੁਰ ਨਾਥ ਜੀ ਪਾਣੀ ਠਉੜ ਨਹੀ ਉਸਿ ਤਾਲਾ।*

ਸਤਿਗੁਰੂ ਕਹਿਣ ਲੱਗੇ - ਸਿੱਧੋ ! ਮੈਂ ਤਾਂ ਸੁਣਿਆ ਹੈ ਕਿ ਤੁਹਾਡੇ ਕੋਲ ਬੜੀ ਕਰਾਮਾਤ ਹੈ। ਤੁਸੀਂ ਬੜੀ ਦੂਰ ਤੱਕ ਦੇਖ ਲੈਂਦੇ ਹੋ, ਪਰ ਤੁਹਾਨੂੰ ਇੰਨਾ ਵੀ ਨਹੀਂ ਪਤਾ ਕਿ ਉਸ ਸਰੋਵਰ ਵਿਚ ਪਾਣੀ ਨਹੀਂ ਹੈ। ਸਿੱਧ ਸੋਚੀਂ ਪੈ ਗਏ ਕਿ ਰਤਨਾਂ ਨੇ ਇਸਨੂੰ ਪ੍ਰਭਾਵਿਤ ਨਹੀਂ ਕੀਤਾ। ਹੁਣ ਕੌਣ ਉਹਨਾਂ ਸਿੱਧਾਂ ਨੂੰ ਦੱਸੇ ਕਿ ਇਹ ਉਹ ਪੁਰਸ਼ ਨਹੀ ਜੋ ਪਹਿਲੇ ਕਮਰੇ ਵਿਚ ਘੁੰਮਦਾ ਪਿਆ ਹੋਵੇ। ਇਹ ਬਾਹਰਮੁੱਖੀ ਬੰਦਾ ਨਹੀਂ ਕਿ ਬਾਹਰ ਦੀਆਂ ਵਸਤੂਆਂ ਤੋਂ ਪ੍ਰਭਾਵਿਤ ਹੋਵੇ। ਇਹ ਤਾਂ ਉਹ ਪੁਰਸ਼ ਹੈ ਜੋ ਪੰਜਵੀਂ ਕੋਠੀ ਵਿਚ ਬੈਠ ਕੇ ਅੱਠੇ ਪਹਿਰ ਸਮਾਧੀ ਵਿਚ ਰਹਿੰਦਾ



ਹੈ। ਉੱਠਦਿਆਂ, ਬੈਠਦਿਆਂ, ਚੱਲਦਿਆਂ, ਫਿਰਦਿਆਂ, ਦੌੜਦਿਆਂ ਜਿਸਦੇ ਮਨ ਦਾ ਟਿਕਾਉ ਪੰਜਵੀਂ ਕੋਠੜੀ ਵਿਚ ਬਣਿਆ ਰਹਿੰਦਾ ਹੈ, ਉਸਦਾ ਨਾਮ ਹੈ ਆਨੰਦਮਈ ਕੋਸ਼।

*ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ।*
*ਕਲਿਜੁਗਿ ਨਾਨਕ ਨਾਮੁ ਸੁਖਾਲਾ॥ ੩੧॥*

(ਵਾਰ ੧, ਪ: ੩੧)

ਜਦੋਂ ਵਿਚਾਰ-ਵਟਾਂਦਰਾ ਚੱਲਿਆ ਤਾਂ ਗੁਰੂ ਨਾਨਕ ਨੇ ਸਪੱਸ਼ਟ ਕੀਤਾ ਕਿ ਤੁਸੀਂ ਚੌਥੇ ਕਮਰੇ ਵਿਚ ਜੀਅ ਰਹੇ ਹੋ, ਪਰ ਜ਼ਿੰਦਗੀ ਇਹੀ ਨਹੀਂ ਹੈ, ਅੱਗੇ ਵੀ ਹੈ। ਠੀਕ ਹੈ ਤੁਹਾਡੇ ਕੋਲ ਸਿੱਧੀਆਂ ਹਨ, ਤੁਸੀਂ ਗੁਪਤ ਹੋ ਜਾਂਦੇ ਹੋ, ਪ੍ਰਗਟ ਹੋ ਜਾਂਦੇ ਹੋ, ਸੂਖਸ਼ਮ ਹੋ ਜਾਂਦੇ ਹੋ, ਅਸਥੂਲ ਹੋ ਜਾਂਦੇ ਹੋ, ਆਪਣੀ ਉਮਰ ਵਧਾ ਲੈਂਦੇ ਹੋ, ਆਸਮਾਨਾਂ 'ਤੇ ਉਡਾਰੀਆਂ ਲਾ ਲੈਂਦੇ ਹੋ, ਪਰ ਤੁਹਾਨੂੰ ਕੌਣ ਦੱਸੇ ਕਿ ਉਹ ਵਸਤੂ ਜਿਸ ਲਈ ਇਹ ਮਨੁੱਖਾ ਤਨ ਮਿਲਿਆ ਹੈ, ਉਹ ਇਸ ਕੋਠੜੀ ਵਿਚ ਨਹੀਂ ਹੈ। ਸਾਹਿਬਾਂ ਦਾ ਇਹ ਵਾਕ-

*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*

(ਅੰਗ ੧੪)

ਬਹੁਤਿਆਂ ਨੂੰ ਇਹ ਤਨ ਤੇ ਪ੍ਰਾਣ ਹੀ ਰੋਕਦੇ ਹਨ ਅਤੇ ਉਹ ਇੰਦਰਿਆਂ ਦੇ ਰੱਸ ਵਿਚ ਹੀ ਰੁੱਕ ਜਾਂਦੇ ਹਨ। ਬਹੁਤਿਆਂ ਨੂੰ ਦਰਸ਼ਨ, ਫ਼ਲਸਫ਼ਾ, ਸੰਗੀਤ, ਕਵਿਤਾ, ਚਿੱਤਰਕਾਰੀ ਹੀ ਰੋਕ ਦਿੰਦੀ ਹੈ ਤੇ ਅੱਗੇ ਨਹੀਂ ਜਾਂਦੇ। ਕੁਝ ਥੋੜੇ ਜਿਹੇ ਅਜਿਹੇ ਹਨ ਜਿਨ੍ਹਾਂ ਨੂੰ ਰਿੱਧੀਆਂ-ਸਿੱਧੀਆਂ ਰੋਕ ਦਿੰਦੀਆਂ ਹਨ। ਗੁਰੂ ਅਰਜਨ ਦੇਵ ਮਹਾਰਾਜ ਜੀ ਦਾ ਫਰਮਾਣ ਹੈ-

*ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥*
*ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯ੍ਤੇ॥*

(ਅੰਗ ੧੩੬੦)

ਹੇ ਸਿੱਧੋ ! ਇਹ ਸਿੱਧੀ ਨਹੀਂ ਹੈ ਜਿਹੜੀ ਤੁਹਾਡੇ ਕੋਲ ਹੈ। ਭਾਵੇਂ ਕੋਈ ਪ੍ਰਮਾਣੂ ਜਿੰਨਾ ਬਾਰੀਕ ਹੋ ਕੇ ਤੇ ਖੰਡਾਂ ਬ੍ਰਹਿਮੰਡਾਂ ਦਾ ਭਰਮਨ ਕਰਕੇ ਆਵੇ ਤੇ ਕਿੰਨੀ ਦੇਰ ਵਿਚ ਸਾਰੇ ਬ੍ਰਹਿਮੰਡ ਦਾ ਭਰਮਨ ਕਰਕੇ ਆਵੇ-

*ਗਛੇਣ ਨੈਣ ਭਾਰੇਣ॥*

ਅੱਖ ਦੀ ਪੱਲਕ ਥੱਲੇ ਤੋਂ ਜਿੰਨੀ ਦੇਰ ਤੱਕ ਉੱਪਰ ਹੁੰਦੀ ਹੈ, ਬਸ ਇੰਨੀ ਦੇਰ ਵਿਚ ਸਮੂੰਹ ਬ੍ਰਹਿਮੰਡ ਦਾ ਭਰਮਨ ਕਰਕੇ ਆਵੇ। ਜੇ ਅਜਿਹੀ ਵੀ ਸਿੱਧੀ ਉਸਦੇ ਕੋਲ ਹੈ ਤਾਂ ਵੀ ਉਸਦੇ ਕੋਲ ਅਧਿਆਤਮਕ ਆਨੰਦ ਨਹੀਂ ਹੋਵੇਗਾ। ਜੀਵਨ ਦਾ ਲਕਸ਼ ਨਹੀਂ ਹੋਵੇਗਾ।

ਜ਼ਿੰਦਗੀ ਦੀ ਪੂਰਨਤਾ ਨਹੀਂ ਹੋਵੇਗੀ। ਪਰ ਇਹ ਵੀ ਇਕ ਦੁਨੀਆਂ ਹੈ। ਕੋਈ ਹਜ਼ਾਰਾਂ ਵਿਚ ਇਕ ਦੋ ਅਜਿਹੇ ਹੁੰਦੇ ਹਨ ਜੋ ਤੀਸਰੇ ਕਮਰੇ ਵਿਚ ਜੀਊਂਦੇ ਹਨ। ਕੋਈ ਲੱਖਾਂ ਵਿਚ ਇਕ ਦੋ ਅਜਿਹੇ ਹੁੰਦੇ ਹਨ ਜੋ ਚੌਥੇ ਕਮਰੇ ਵਿਚ ਜੀਊਂਦੇ ਹਨ ਤੇ ਗੁਰਬਾਣੀ ਦੇ ਕਥਨ ਅਨੁਸਾਰ ਕਰੋੜਾਂ ਵਿਚੋਂ ਕੁਝ ਅਜਿਹੇ ਹੁੰਦੇ ਹਨ ਜੋ ਪੰਜਵੇਂ ਕਮਰੇ ਵਿਚ ਜੀਊਂਦੇ ਹਨ।

*ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ॥*

(ਅੰਗ ੬੮੫)

ਉਸ ਨਾਰਾਇਣ ਦਾ ਵਾਸ, ਉਸ ਪਰਮ ਸ਼ਮ੍ਹਾ ਦਾ ਵਾਸ, ਉਸ ਪਰਮ ਆਨੰਦ ਦਾ ਵਾਸ ਉਸ ਪੰਜਵੀਂ ਕੋਠੜੀ ਵਿਚ ਹੈ। ਉਸ ਕੋਠੀ ਤੱਕ ਪਹੁੰਚਣ ਲਈ ਕੋਈ ਲੰਮੇ ਚੌੜੇ ਸਮੇਂ ਦੀ ਲੋੜ ਨਹੀਂ, ਚੱਲਣ ਦੀ ਲੋੜ ਹੈ। ਕੋਈ ਬੰਦਾ ਚੱਲ ਪਏ ਤਾਂ ਭਗਤ ਕਬੀਰ ਕਹਿੰਦੇ ਹਨ ਕਿ ਅੱਜ ਹੀ ਪਹੁੰਚ ਜਾਏਗਾ। ਅੱਜ ਹੀ ਕਿਉਂ, ਹੁਣੇ ਹੀ ਪਹੁੰਚ ਜਾਏਗਾ। ਕਿਉਂਕਿ ਅੱਜ ਵੀ ਬਹੁਤ ਲੰਮਾ ਹੈ।

*ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥*

(ਅੰਗ ੪੮੮)

ਦਰਵਾਜ਼ਿਆਂ ਨੂੰ ਖੋਲ੍ਹਣ ਦਾ ਆਪੋ ਆਪਣਾ ਢੰਗ ਹੈ। ਜਦੋਂ ਕੋਈ ਮਾਨਸਿਕ ਸਾਧਨਾਂ ਵਿਚ ਲੀਨ ਹੁੰਦਾ ਹੈ, ਫਿਰ ਉਸ ਦਿਨ ਮਨ ਦੀ ਕੋਠੜੀ ਦਾ ਦਰਵਾਜ਼ਾ ਖੁੱਲ੍ਹ ਜਾਂਦਾ ਹੈ ਅਤੇ ਦਾਰਸ਼ਨਿਕ ਫ਼ਿਲੋਸਫ਼ਰ ਹੋ ਜਾਂਦਾ ਹੈ। ਵਿਸ਼ੇਸ਼ ਮੰਤਰਾਂ ਦੇ ਜਾਪ ਤੇ ਵਿਧੀਆਂ ਨਾਲ ਜਦੋਂ ਕੋਈ ਚੌਥੇ ਦੁਆਰ 'ਤੇ ਦਸਤਕ ਦਿੰਦਾ ਹੈ ਤਾਂ ਉਹ ਵੀ ਸਿੱਧ ਪੁਰਸ਼ ਹੋ ਜਾਂਦਾ ਹੈ। ਪਰ ਇਹ ਜਿਹੜਾ ਪੰਜਵਾਂ ਦੁਆਰ ਹੈ, ਪ੍ਰਾਰਥਨਾ ਨਾਲ ਖੁੱਲ੍ਹਦਾ ਹੈ। ਇੰਦਰਿਆਂ ਦਾ ਰੱਸ ਮਾਣਨਾ ਹੈ, ਆਪਣੇ ਯਤਨ ਹਨ। ਮਨਮਈ ਕੋਸ਼ ਵਿਚ ਜੀਊਣਾ ਹੈ, ਆਪਣੀ ਗਹਿਰੀ ਸਾਧਨਾ ਹੈ। ਰਿੱਧੀਆਂ ਸਿੱਧੀਆਂ ਪ੍ਰਾਪਤ ਕਰਨੀਆਂ ਹਨ, ਇਹ ਵੀ ਆਪਣਾ ਜੀਉਣ ਦਾ ਢੰਗ ਹੈ। ਪਰ ਉਸ ਰਤਨਾਂ ਦੇ ਨਾਲ ਆਪਣੀ ਝੋਲੀ ਭਰਨੀ ਹੈ, ਜੋ ਪੰਜਵੀਂ ਕੋਠੜੀ ਵਿਚ ਪਏ ਹਨ ਤਾਂ ਆਪਣੇ ਪੁਰਸ਼ਾਰਥ ਨਾਲ ਨਹੀਂ ਖੁੱਲ੍ਹੇਗੀ। ਫਿਰ ਕਿਵੇਂ ਖੁੱਲ੍ਹੇਗੀ ? ਪ੍ਰਾਰਥਨਾ ਨਾਲ, ਅਰਦਾਸ ਨਾਲ। ਇਸ ਲਈ ਗੁਰੂ ਘਰ ਵਿਚ ਅਰਦਾਸ ਦੀ ਬਹੁਤ ਵੱਡੀ ਮਹੱਤਤਾ ਹੈ। ਭਗਤ ਕਬੀਰ ਇਸੇ ਪੰਜਵੀਂ ਕੋਠੜੀ ਦੇ ਦਰਵਾਜ਼ੇ 'ਤੇ ਪਹੁੰਚ ਕੇ ਫ਼ਰਿਆਦ ਪਏ ਕਰਦੇ ਹਨ-

*ਦਰਮਾਦੇ ਠਾਢੇ ਦਰਬਾਰਿ॥*
*ਤੁਝ ਬਿਨੁ ਸੁਰਤਿ ਕਰੈ ਕੋ ਮੇਰੀ*
*ਦਰਸਨੁ ਦੀਜੈ ਖੋਲ੍ਹਿ ਕਿਵਾਰ॥*

Vol-5

(ਅੰਗ ੮੫੬)

ਹੇ ਪ੍ਰਭੂ ! ਜੇ ਬਾਕੀ ਦਰਵਾਜ਼ੇ ਖੁੱਲ੍ਹ ਗਏ ਹਨ ਤਾਂ ਹੁਣ ਤੂੰ ਬਖ਼ਸ਼ਿਸ਼ ਕਰ, ਇਹ ਦਰਵਾਜ਼ਾ ਵੀ ਖੋਲ੍ਹ ਦੇ ਤਾਂਕਿ ਮੈਂ ਪਰਮ ਆਨੰਦ ਨੂੰ ਪ੍ਰਾਪਤ ਕਰ ਸਕਾਂ ਅਤੇ ਮੈਂ ਤੇਰੇ ਵਿਚ



ਅਭੇਦ ਹੋ ਸਕਾਂ ਤੇ ਜਦੋਂ ਕਿਸੇ ਦੀ ਪੰਜਵੀਂ ਕੋਠੜੀ ਦਾ ਦਰਵਾਜ਼ਾ ਖੁੱਲ੍ਹ ਜਾਂਦਾ ਹੈ ਤਾਂ ਉਸ ਪੁਰਸ਼ ਨੂੰ ਕਹਿੰਦੇ ਹਨ ਕਿ ਉਸਦਾ ਸੁਭਾਅ ਪ੍ਰਮਾਤਮਾ ਵਰਗਾ ਹੀ ਹੁੰਦਾ ਹੈ। ਉਹ ਇਸ ਤਰ੍ਹਾਂ ਲੀਨ ਹੁੰਦਾ ਹੈ ਜਿਵੇਂ ਗੁਰੂ ਤੇਗ਼ ਬਹਾਦਰ ਜੀ ਨੇ ਇਕ ਪ੍ਰਮਾਣ ਦਿੱਤਾ ਹੈ-

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

(ਅੰਗ ੬੩੩)

ਇਹ ਦਰਵਾਜ਼ਾ ਖੁੱਲ੍ਹਦਾ ਹੈ ਗੁਰੂ ਕ੍ਰਿਪਾ ਨਾਲ, ਅਰਦਾਸ ਨਾਲ। ਇਸ ਲਈ ਸਾਰੀ ਦੁਨੀਆਂ ਵਿਚ ਆਪਣੇ ਆਪਣੇ ਢੰਗ ਹਨ ਪ੍ਰਾਰਥਨਾ ਕਰਨ ਦੇ ਅਤੇ ਕ੍ਰਿਪਾ ਪ੍ਰਾਪਤ ਕਰਨ ਦੇ। ਗੁਰੂ ਘਰ ਵਿਚ ਕ੍ਰਿਪਾ ਪ੍ਰਾਪਤ ਕਰਨ ਦਾ ਤਰੀਕਾ ਇਹ ਹੈ ਕਿ ਤੂੰ ਭੀਖਸ਼ਤ ਹੋ। ਕਲਾਸ ਵਿਚ ਪੜ੍ਹਨ ਲਈ ਆਇਆ ਹੈਂ ਤਾਂ ਕਲਾਸ ਵਿਚ ਦਾਖ਼ਲਾ ਵੀ ਲੈ। ਦਾਖ਼ਲਾ ਲੈਣ ਦਾ ਤਰੀਕਾ ਇਹ ਹੈ ਕਿ ਹੇ ਪ੍ਰਭੂ ! ਜੋ ਤੇਰੀ ਸਿਖਸ਼ਾ ਦੀ ਦਿੱਤੀ ਹੋਈ ਵਿਧੀ ਹੈ ਅੰਮ੍ਰਿਤ ਛੱਕਣਾ, ਉਸਨੂੰ ਮੈਂ ਪਾਨ ਕਰਦਾ ਹਾਂ। ਤੇਰਾ ਹੁਕਮ ਮੈਂ ਮੰਨਦਾ ਹਾਂ ਤਾਂ ਮੇਰੀ ਹੁਣ ਇਹ ਪ੍ਰਾਰਥਨਾ ਹੈ ਕਿ ਇਸ ਭੀਖਸ਼ਤ ਹੋਣ ਦੇ ਆਸਰੇ ਅਖ਼ੀਰਲੀ ਕੋਠੜੀ ਦੇ ਦਰਵਾਜ਼ੇ ਖੋਲ੍ਹ ਤਾਂਕਿ ਮੈਂ ਅੰਤਰਮੁੱਖੀ ਹੋ ਕੇ ਜੀਵਾਂ, ਸੰਤ ਹੋ ਕੇ ਜੀਵਾਂ।

ਜਦੋਂ ਕੋਈ ਪੰਜਵੀਂ ਕੋਠੜੀ ਵਿਚ ਜੀਉਂਦਾ ਹੈ ਤਾਂ ਉਸੇ ਨੂੰ ਕਿਹਾ ਹੈ, ਇਹ ਪੂਰਨ ਪੁਰਖ ਹੈ ਅਤੇ ਉਸੇ ਲਈ ਇਹ ਸ਼ਬਦ ਹੈ-

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

(ਅੰਗ ੮੪੬)

ਧਰਮ ਇਕ ਕਲਾ ਹੈ। ਇਸਨੂੰ ਸਿੱਖਣਾ ਪੈਂਦਾ ਹੈ। ਕਿਉਂਕਿ ਸਿੱਖਣ ਤੋਂ ਬਿਨਾਂ ਇਸਦੀ ਪ੍ਰਾਪਤੀ ਨਹੀਂ। ਸ਼ਾਇਦ ਇਸ ਲਈ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਨਾਮ ਦੇ ਦਿੱਤਾ ਹੈ ਸਿੱਖ। ਤੂੰ ਸਿੱਖਣਾ ਹੈ ਧਰਮ ਨੂੰ। ਜੀਵਨ ਭਰ ਸਿੱਖਣਾ ਹੈ। ਧਰਮ ਇਕ ਅਜਿਹੀ ਕਲਾ ਹੈ, ਜਿਸਨੂੰ ਸਿੱਖਣ ਲਈ ਜੀਵਨ ਛੋਟਾ ਹੈ। ਕਲਾ ਬੜੀ ਮਹਾਨ ਹੈ, ਕਿਉਂਕਿ ਧਰਮ ਦੇ ਅਨੰਤ ਪਹਿਲੂ ਹਨ। ਜ਼ਿੰਦਗੀ ਬਹੁਤ ਛੋਟੀ ਹੈ, ਕਲਾ ਬਹੁਤ ਵੱਡੀ ਹੈ। ਹੁਣ ਤਾਂ ਕਲਾ, ਚਾਹੇ ਸੰਗੀਤ ਨੂੰ ਲੈ ਲਉ, ਸੰਗੀਤ ਆਪਣੇ ਆਪ ਵਿਚ ਇੰਨਾ ਗਹਿਰਾ ਹੈ ਕਿਉਂਕਿ ਇਸਨੂੰ ਪੂਰਨ ਤੌਰ 'ਤੇ ਸਮਝਣਾ ਅਤੇ ਪ੍ਰਗਟ ਕਰਨਾ ਔਖਾ ਹੈ। ਧਰਮ ਕਲਾ ਦਾ ਰੱਸ ਮਾਣਨ ਲਈ ਜੋ ਤੌਰ-ਤਰੀਕਾ ਅਪਣਾਉਣਾ ਪੈਂਦਾ ਹੈ, ਸਿੱਖਣ ਲਈ ਭਗਤ ਭੀਖਣ ਜੀ ਦਾ ਇਕ ਬੋਲ ਹੈ। ਉਹ ਕਹਿੰਦੇ ਹਨ-

*ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥*

*ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥*

(ਅੰਗ ੬੫੯)

ਕਹਿੰਦੇ ਹਨ ਕਿ ਧਰਮ ਨੂੰ ਮੈਂ ਇਸ ਤਰੀਕੇ ਨਾਲ ਪ੍ਰਾਪਤ ਕੀਤਾ। ਮੈਂ ਜ਼ਬਾਨ ਦੇ ਨਾਲ ਉਸਦੇ ਨਾਮ ਦਾ ਰਟਨ ਕੀਤਾ। ਬਸ ਇੰਨਾ ਹੀ ? ਨਹੀਂ, ਸਿਰਫ਼ ਇੰਨਾ ਨਹੀਂ।

*ਰਸਨਾ ਰਮਤ ਸੁਨਤ ਸੁਖੁ ਸ੍ਰਵਨਾ*

ਜੋ ਮੇਰੀ ਰਸਨਾ ਰਮਣ ਕਰਦੀ ਰਹੀ, ਉਸਨੂੰ ਮੇਰੇ ਕੰਨ ਸੁਣਦੇ ਰਹੇ। ਇਸੇ ਨੂੰ ਗੁਰੂ ਨਾਨਕ ਦੇਵ ਜੀ ਨੇ ਕਿਹਾ-

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*

(ਜਪੁ ਜੀ ਸਾਹਿਬ)

ਜ਼ਬਾਨ ਗਾਇਨ ਕਰੇ ਤੇ ਕੰਨ ਸੁਣਨ। ਚਿਤ ਚੇਤੇ ਵਿਚ ਰੱਖੇ ਕਿ ਜੋ ਜ਼ਬਾਨ ਗਾਇਨ ਕਰ ਰਹੀ ਹੈ, ਇਸੇ ਨੂੰ ਹੀ ਕੰਨ ਸੁਣ ਰਹੇ ਹਨ ਤਾਂ ਚੇਤਾ-ਸ਼ਕਤੀ ਤਾਂ ਚਾਹੀਦੀ ਹੈ।

*ਚਿਤ ਚੇਤੇ ਸੁਖੁ ਹੋਈ॥* (ਅੰਗ ੬੫੯)

ਬਸ ਇੰਨਾ ਹੀ ਕਰਨਾ ਹੈ। ਜ਼ਬਾਨ ਨਾਲ ਗਾਇਨ ਤੇ ਕੰਨ ਨਾਲ ਸੁਣਨਾ। ਅਵਲ ਤਾਂ ਜਿਸਨੂੰ ਅਸੀਂ ਸੁਣਨਾ ਕਹਿੰਦੇ ਹਾਂ, ਇਸਨੂੰ ਗੁਰੂ ਰਾਮਦਾਸ ਜੀ ਨੇ ਸੁਣਨਾ ਨਹੀਂ ਕਿਹਾ। ਸਾਹਿਬ ਕਹਿੰਦੇ ਹਨ ਕਿ ਸੁਣਨਾ ਉਹੀ ਹੈ ਕਿ ਸੁਣਿਆ ਹੋਇਆ ਬਚਨ ਜੇਕਰ ਤੀਰ ਦੀ ਤਰ੍ਹਾਂ ਨਹੀਂ ਲੱਗਿਆ ਤਾਂ ਕੀ ਸੁਣਿਆ, ਕੁਝ ਵੀ ਨਹੀਂ ਸੁਣਿਆ।

*ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ॥*

ਗੁਰੂ ਦਾ ਸ਼ਬਦ, ਉਸ ਮੰਤਰ ਨੂੰ ਮੈਂ ਕੀ ਸੁਣਿਆ, ਬਸ ਸੁਣਨਾ ਮਾਨੋ ਤੀਰ ਲੱਗਿਆ ਹੈ। ਤੀਰ ਦੇ ਲੱਗਦਿਆਂ ਸਰੀਰ ਵਿਚ ਖ਼ੂਨ ਨਿਕਲਦਾ ਹੈ। ਸ਼ਬਦ ਦਾ ਤੀਰ ਜਦੋਂ ਮਨ ਨੂੰ ਲੱਗੇ ਤਾਂ ਵਾਸ਼ਨਾ ਨਿਕਲਦੀ ਹੈ, ਲੋਭ ਨਿਕਲਦਾ ਹੈ। ਤੀਰ ਲੱਗੇ ਬਿਨਾਂ ਮਨ ਵਿਚੋਂ ਵਾਸ਼ਨਾ ਦਾ ਨਿਕਲਣਾ ਅਤਿਅੰਤ ਕਠਿਨ ਹੈ। ਸਰੀਰ ਵਿਚੋਂ ਬਹੁਤਾ ਖ਼ੂਨ ਨਿਕਲ ਜਾਏ ਤਾਂ ਗਲਾ ਖ਼ੁਸ਼ਕ ਹੋ ਜਾਂਦਾ ਹੈ, ਜ਼ਬਾਨ ਪਾਣੀ ਪਾਣੀ ਮੰਗਦੀ ਹੈ। ਹਾਏ ਰੋਟੀ, ਹਾਏ ਰੋਟੀ ਤੜਪਦਾ ਹੋਇਆ ਮਨੁੱਖ ਨਹੀਂ ਕਰਦਾ, ਪਾਣੀ ਮੰਗਦਾ ਹੈ। ਸਾਹਿਬ ਕਹਿੰਦੇ ਹਨ ਕਿ ਹੂਬਹੂ ਸ਼ਬਦ ਦਾ ਤੀਰ ਵੀ ਜੇ ਮਨ ਨੂੰ ਲੱਗੇ ਤਾਂ ਫਿਰ ਪਿਆਸ ਪੈਦਾ ਹੋ ਜਾਂਦੀ ਹੈ।

*ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ॥*

(ਅੰਗ ੮੩੫)

ਜਿਸਦੇ ਤਨ ਨੂੰ ਤੀਰ ਲੱਗਿਆ ਤੇ ਖ਼ੂਨ ਬਹੁਤਾ ਨਿਕਲ ਗਿਆ ਹੈ ਤਾਂ ਹਾਏ ਪਾਣੀ ਹਾਏ ਪਾਣੀ ਰਸਨਾ ਕਰਦੀ ਹੈ। ਜਿਸਦੇ ਮਨ ਨੂੰ ਸ਼ਬਦ ਦਾ ਤੀਰ ਲੱਗਿਆ ਹੈ, ਉਸਦੀ



ਰਸਨਾ ਵੀ ਵਾਹਿਗੁਰੂ ਵਾਹਿਗੁਰੂ ਦਾ ਰਟਨ ਕਰਦੀ ਹੈ। ਵਾਹਿਗੁਰੂ ਵਾਹਿਗੁਰੂ ਦਾ ਰਟਨ ਬਸ ਇਕ ਪਿਆਸ ਦਾ ਸਬੂਤ ਹੈ ਕਿ ਪਿਆਸ ਹੈ। ਪਾਣੀ ਪਾਣੀ ਮੰਗ ਹੈ, ਇਹ ਗੱਲ ਵੱਖਰੀ ਹੈ ਕਿ ਅਜੇ ਪਾਣੀ ਪ੍ਰਾਪਤ ਨਹੀਂ ਹੋਇਆ। ਪਿਆਸ ਦਾ ਪੈਦਾ ਹੋ ਜਾਣਾ ਵੀ ਬਹੁਤ ਵੱਡੀ ਗੱਲ ਹੈ। ਕਹਿੰਦੇ ਹਨ ਕਿ ਮਿਲਾਪ ਦਾ ਆਨੰਦ ਵੀ ਵਿਛੋੜੇ ਦੀ ਪੀੜਾ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦਾ। ਈਸ਼ਵਰ ਨੇ ਇਸ ਢੰਗ ਦਾ ਨਿਯਮ ਬਣਾਇਆ ਹੈ ਕਿ ਜਿਸ ਚੀਜ਼ ਦੀ ਕਮੀ ਨਹੀਂ, ਵਿਛੋੜਾ ਨਹੀਂ, ਉਸਦੀ ਪ੍ਰਾਪਤੀ ਦਾ ਕੋਈ ਆਨੰਦ ਵੀ ਨਹੀਂ। ਦੁਨੀਆਂ ਭਰ ਦੇ ਸਾਰੇ ਭਗਤ ਇਸ ਪੀੜਾ ਵਿਚੋਂ ਲੰਘੇ ਹਨ। ਜਿਵੇਂ ਪ੍ਰਸੂਤਾ ਦੀ ਪੀੜਾ ਤੋਂ ਲੰਘੇ ਬਿਨਾਂ ਕੋਈ ਇਸਤਰੀ ਮਾਂ ਨਹੀਂ ਬਣ ਸਕੀ, ਇਸੇ ਤਰੀਕੇ ਨਾਲ ਬਿਰਹਾ ਦੀ ਪੀੜਾ ਤੋਂ ਲੰਘੇ ਬਿਨਾਂ ਕੋਈ ਭਗਤ ਨਹੀਂ ਬਣ ਸਕਦਾ। ਇਸ ਪੀੜਾ ਦਾ ਭਗਤਾਂ ਨੇ ਬਹੁਤ ਵੱਡਾ ਜ਼ਿਕਰ ਕੀਤਾ ਹੈ। ਇਸ ਪੀੜ ਨੂੰ ਰਵਿਦਾਸ ਕਹਿੰਦੇ ਹਨ-

*ਲਾਗੀ ਹੋਇ ਸੁ ਜਾਨੈ ਪੀਰ॥*
*ਰਾਮ ਭਗਤਿ ਅਨੀਆਲੇ ਤੀਰ॥*

(ਅੰਗ ੩੨੭)

ਇਕ ਇਸਤਰੀ ਨੇ ਆਪਣੇ ਤਨ ਦੇ ਵਿਚੋਂ ਕਿਸੇ ਹੋਰ ਤਨ ਨੂੰ ਜਨਮ ਦੇਣਾ ਹੈ ਤਾਂ ਤਨ ਬਹੁਤ ਵੱਡੀ ਪੀੜਾ ਵਿਚੋਂ ਲੰਘਦਾ ਹੈ। ਆਪਣੇ ਮਨ ਵਿਚੋਂ ਹੀ ਪ੍ਰਮਾਤਮਾ ਨੂੰ ਜਨਮ ਦੇਣਾ ਹੈ ਤਾਂ ਬਹੁਤ ਵੱਡੇ ਮਾਨਸਿਕ ਪੀੜਾ ਵਿਚੋਂ ਭਗਤ ਲੰਘਦੇ ਹਨ। ਭਗਤ ਭੀਖਣ ਇਸ ਅਵਸਥਾ ਤੱਕ ਪਹੁੰਚਣ ਲਈ ਸਾਨੂੰ ਢੰਗ ਦੱਸਦੇ ਹਨ - ਰਸਨਾ ਰਮਤ ਪ੍ਰਥਮ ਜ਼ਬਾਨ ਰਟਨ ਕਰੇ। ਅਨੰਤ ਮੰਤਰ ਹਨ। ਸਾਡੇ ਦੇਸ਼ ਵਿਚ ਤੇ ਬਹੁਤ ਸਾਰੇ ਮੰਤਰ ਹਨ। ਰਾਮ ਹੈ, ਨਰਾਇਣ ਹੈ, ਕ੍ਰਿਸ਼ਨ ਹੈ, ਮਾਧੋ ਹੈ, ਨਰਿੰਜਣ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਕ ਸਹੰਸਰ ਨਾਮਾ ਹੈ ਜਿਸਦੇ ਵਿਚ ਹਜ਼ਾਰਾਂ ਨਾਮ ਹਨ। ਜਿਵੇਂ ਮਾਂ-ਬਾਪ ਆਪਣੇ ਬੱਚਿਆਂ ਦਾ ਨਾਮ ਰੱਖਦੇ ਹਨ, ਵੈਸੇ ਇਹ ਭਗਤ ਬੱਚੇ ਆਪਣੇ ਪਿਉ ਦਾ ਨਾਮ ਰੱਖਦੇ ਹਨ। ਪ੍ਰਮਾਤਮਾ ਪਿਤਾ ਹੈ, ਇਸ ਪਿਤਾ ਦਾ ਨਾਮ ਉਸਦੇ ਪੁੱਤਰਾਂ ਨੇ ਹੀ ਰੱਖਿਆ ਹੈ। ਬਿਲਕੁਲ ਧਾਰਮਿਕ ਦੁਨੀਆਂ ਸੰਸਾਰ ਤੋਂ ਉਲਟ ਹੈ।

ਪ੍ਰਮਾਤਮਾ ਨੇ ਕਦੀ ਨਹੀਂ ਕਿਹਾ ਕਿ ਮੈਂ ਵਾਹਿਗੁਰੂ ਹਾਂ, ਮੈਂ ਰਾਮ ਹਾਂ, ਮੈਂ ਅੱਲ੍ਹਾ ਹਾਂ। ਜੇਕਰ ਵਾਹਿਗੁਰੂ ਨੇ ਅਜਿਹਾ ਆਖਿਆ ਹੁੰਦਾ ਤਾਂ ਸਿਰਫ਼ ਅੱਲ੍ਹਾ ਹੋਣਾ ਸੀ, ਰਾਮ ਨਹੀਂ ਸੀ ਹੋਣਾ। ਜੇਕਰ ਪ੍ਰਮਾਤਮਾ ਨੇ ਅਜਿਹਾ ਆਖਿਆ ਹੁੰਦਾ ਕਿ ਮੇਰਾ ਨਾਮ ਵਾਹਿਗੁਰੂ ਹੈ ਤਾਂ ਇਸ ਤੋਂ ਇਲਾਵਾ ਫਿਰ ਹੋਰ ਕੋਈ ਨਾਮ ਨਹੀਂ ਹੋਣਾ ਸੀ। ਬੱਚੇ ਦੀ 99% ਆਪਣਾ ਨਾਮ ਰੱਖਣ ਦੀ ਕੋਈ ਮਰਜ਼ੀ ਨਹੀਂ। ਮਰਜ਼ੀ ਮਾਂ ਬਾਪ ਦੀ ਹੈ। ਮਾਂ ਨੇ ਜੋ ਨਾਮ ਰੱਖ ਦਿੱਤਾ, ਉਹ ਬੱਚੇ ਦਾ ਨਾਮ ਹੋ ਗਿਆ। ਯਕੀਨ ਜਾਣੋ, ਪ੍ਰਮਾਤਮਾ ਭਾਵੇਂ ਬੜਾ ਮਹਾਨ ਹੋਵੇ, ਪਰ ਨਾਮ ਰੱਖਣ ਵਿਚ ਉਸਦੀ ਮਰਜ਼ੀ ਨਹੀਂ ਚੱਲ ਸਕੀ। ਭਗਤਾਂ ਦਾ ਜੋ ਆਪਣਾ ਸੁਭਾਅ ਸੀ, ਜੋ ਉਹਨਾਂ

ਨੂੰ ਨਾਮ ਚੰਗਾ ਲੱਗਾ, ਉਹ ਉਹਨਾਂ ਨੇ ਪ੍ਰਮਾਤਮਾ ਨੂੰ ਨਾਮ ਦੇ ਦਿੱਤਾ। ਸਾਹਿਬ ਕਹਿੰਦੇ ਹਨ ਕਿ ਹੇ ਪ੍ਰਭੂ ! ਜਿੰਨੇ ਵੀ ਤੇਰੇ ਨਾਮ ਹਨ, ਮੈਂ ਸਾਰਿਆਂ ਤੋਂ ਸਦਕੇ ਜਾਂਦਾ ਹਾਂ। ਭੀਖਣ ਰਾਮ ਨਾਮ ਦਾ ਰਟਨ ਕਰਦੇ ਸਨ, ਜਿਵੇਂ ਕਬੀਰ ਸਤਿਨਾਮ ਦਾ। ਬਾਬਾ ਫ਼ਰੀਦ ਅੱਲ੍ਹਾ ਅੱਲ੍ਹਾ ਦੀ ਧੁੰਨ ਰਟਨ ਕਰਦੇ ਸਨ। ਗੁਰੂ ਨਾਨਕ ਦੀ ਰਸਨਾ ਤੋਂ ਪਰੀਪੂਰਨ ਦਾ ਜੋ ਨਾਮ ਉਜਾਗਰ ਹੋਇਆ ਹੈ, ਵਾਹਿਗੁਰੂ ਵਾਹਿਗੁਰੂ, ਤੂੰ ਅਸਚਰਜ ਹੈਂ, ਅੰਧਕਾਰ ਨੂੰ ਦੂਰ ਕਰ ਦਿੰਦਾ ਹੈਂ। ਜਿਸ ਦੇ ਨਾਲ ਤਾਲਮੇਲ ਬੈਠਦਾ ਹੈ, ਜਿਸ ਮੰਤਰ ਦੇ ਨਾਲ ਹਰ ਰਸਤਾ ਪ੍ਰਮਾਤਮਾ ਤੱਕ ਜਾਂਦਾ ਹੈ ਤੇ ਹਰ ਮੰਤਰ ਇਕ ਰਸਤਾ ਹੈ। ਫਿਰ ਵੀ ਜ਼ਿੰਦਗੀ ਛੋਟੀ ਹੈ ਤੇ ਚੱਲਣ ਲਈ ਇਕ ਰਸਤਾ ਹੀ ਅਪਣਾਉਣਾ ਪੈਂਦਾ ਹੈ, 100 ਰਸਤੇ ਨਹੀਂ। ਇਕ ਉਰਦੂ ਦੇ ਸ਼ਾਇਰ ਦਾ ਕਹਿਣਾ ਹੈ-

*ਸੋਤੇ ਮੇਂ ਕੱਟ ਗਈ ਕੁਝ ਗੁਨਾਹੋਂ ਮੇਂ ਕੱਟ ਗਈ।*
*ਰੋਤੇ ਮੇਂ ਕੱਟ ਗਈ ਕੁਝ ਆਹੋਂ ਮੇਂ ਕੱਟ ਗਈ।*
*ਮੰਜ਼ਿਲ ਪੇ ਚਲਨੇ ਵਾਲੇ ਮੰਜ਼ਿਲ ਪੇ ਜਾ ਲਗੇ।*
*ਰਾਹੇਂ ਬਦਲਨੇ ਵਾਲੋਂ ਕੀ ਰਾਹੋਂ ਮੇਂ ਕੱਟ ਗਈ।*

ਜੋ ਰੋਜ਼ ਰਸਤਾ ਬਦਲਦੇ ਰਹਿੰਦੇ ਹਨ, ਆਖ਼ਿਰ ਰਸਤਿਆਂ ਵਿਚ ਹੀ ਦੱਮ ਤੋੜ ਜਾਂਦੇ ਹਨ, ਪਹੁੰਚਦੇ ਕਿਤੇ ਵੀ ਨਹੀਂ। ਜ਼ਿੰਦਗੀ ਬਹੁਤ ਛੋਟੀ ਹੈ ਤੇ ਬੰਦਾ ਰੋਜ਼ ਰਸਤਾ ਬਦਲਦਾ ਰਹੇ। ਹਰ ਰਸਤਾ ਪਿਆਰਾ ਹੈ ਅਤੇ ਹਰ ਰਸਤਾ ਉਸ ਤੱਕ ਜਾਂਦਾ ਹੈ, ਫਿਰ ਵੀ ਮੰਜ਼ਿਲ ਤੱਕ ਪਹੁੰਚਣ ਲਈ ਇਕ ਰਸਤਾ ਅਪਣਾਉਣਾ ਪੈਂਦਾ ਹੈ। ਅੱਲ੍ਹਾ ਵੀ ਇਕ ਰਸਤਾ ਹੈ, ਰਾਮ ਵੀ ਰਸਤਾ ਹੈ। ਜੇਕਰ ਕੋਈ ਅਜਿਹਾ ਆਖੇ ਕਿ ਸਿਰਫ਼ ਅੱਲ੍ਹਾ ਹੀ ਰਸਤਾ ਹੈ, ਰਾਮ ਨਹੀਂ ਹੈ ਤਾਂ ਇੰਨੀ ਗੱਲ ਸਪੱਸ਼ਟ ਹੋ ਗਈ ਕਿ ਉਸਨੂੰ ਬਹੁਤ ਸਾਰੇ ਰਸਤਿਆਂ ਦਾ ਗਿਆਨ ਨਹੀਂ ਹੈ। ਰਸਤੇ ਸਾਰੇ ਹੀ ਉਸ ਤੱਕ ਜਾਂਦੇ ਹਨ। ਜੇਕਰ ਕੋਈ ਦਾਅਵਾ ਕਰੇ ਕਿ ਰਸਤਾ ਵਾਹਿਗੁਰੂ ਹੈ, ਬਸ ਇਹੀ ਮੰਤਰ ਹੈ, ਹੋਰ ਨਹੀਂ ਤਾਂ ਵੀ ਕਹਿਣਾ ਪਵੇਗਾ ਕਿ ਇਸਦਾ ਗਿਆਨ, ਇਸਦੀ ਸੋਚਣੀ ਬੜੀ ਸੀਮਤ ਹੈ। ਫ਼ਰੀਦ ਅੱਲ੍ਹਾ ਅੱਲ੍ਹਾ ਕਹਿ ਕੇ ਵੀ ਉਥੇ ਪਹੁੰਚਿਆ ਹੈ ਜਿਥੇ ਕਬੀਰ ਸਤਿਨਾਮ ਸਤਿਨਾਮ ਕਹਿ ਕੇ ਪਹੁੰਚਿਆ ਹੈ, ਭੀਖਣ ਰਾਮ ਰਾਮ ਕਹਿ ਕੇ ਪਹੁੰਚਿਆ ਹੈ। ਰਸਨਾ ਰਮਤ। ਮੈਂ ਜ਼ਬਾਨ ਨਾਲ ਜੱਪਿਆ ਹੈ।

*ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥*

(ਅੰਗ ੬੫੯)

ਰਸਨਾ ਰਟਨ ਕਰਦੀ ਰਹੀ, ਕੰਨ ਮੇਰੇ ਸੁਣਦੇ ਰਹੇ ਅਤੇ ਚਿੱਤ ਮੇਰਾ ਉਸਨੂੰ ਚੇਤੇ ਕਰਦਾ ਰਿਹਾ, ਆਖ਼ਿਰ ਮੈਨੂੰ ਸੁੱਖ ਦੀ ਪ੍ਰਾਪਤੀ ਹੋ ਗਈ।

*ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥*

(ਅੰਗ ੬੫੯)



ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ ਕਿ ਜੇ ਤੂੰ ਦਿਨ ਨੂੰ ਮਨੁੱਖਾਂ ਵਿਚ ਬਾਦਸ਼ਾਹਾਂ ਦੀ ਤਰ੍ਹਾਂ ਜੀਉਣਾ ਚਾਹੁੰਦਾ ਹੈਂ ਤਾਂ ਰਾਤ ਨੂੰ ਚੌਥੇ ਪਹਿਰ ਦੇ ਵਿਚ ਖ਼ੁਦਾ ਦੇ ਅੱਗੇ ਮੰਗਤਾ ਬਣ ਜਾਇਆ ਕਰ। ਜੋ ਰਾਤ ਦੇ ਚੌਥੇ ਪਹਿਰ ਖ਼ੁਦਾ ਦੇ ਅੱਗੇ ਮੰਗਤੇ ਨਹੀਂ ਬਣਦੇ, ਦਿਨ ਨੂੰ ਉਹਨਾਂ ਦੀਆਂ ਬਾਦਸ਼ਾਹੀਆਂ ਵੀ ਨਹੀਂ ਰਹਿੰਦੀਆਂ। ਅੰਮ੍ਰਿਤ ਵੇਲੇ ਉੱਠ ਕੇ ਜ਼ਬਾਨ ਨਾਲ ਜੱਪਣਾ ਹੈ, ਕੰਨਾਂ ਨਾਲ ਸੁਣਨਾ ਹੈ ਤੇ ਮਨ ਵਿਚ ਭਰੋਸਾ ਰੱਖ ਕੇ ਗਾਇਨ ਕਰਨਾ ਹੈ। ਸਾਹਿਬ ਰਹਿਮਤ ਕਰਨ। ਇੰਨੀਆਂ ਵੀਚਾਰਾਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਸਮਝਿ ਪਰੀ ਤਉ ਬਿਸਰਿਓ ਗਾਵਣੁ

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤ ਜੀ ! ਫਤਿਹ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਕਰ ਕਰ ਕੇ ਕਰਨਹਾਰ ਇਸ ਥਾਂ 'ਤੇ ਪਹੁੰਚਦਾ ਹੈ ਕਿ ਮੇਰਾ ਕਰਨਾ ਤੇਰੀ ਕੀਮਤ ਨਹੀਂ ਹੈ। ਮੇਰਾ ਕਰਨਾ ਤੇਰਾ ਮੂਲ ਨਹੀਂ ਹੈ। ਅਭਿਆਸੀ ਕਹਿੰਦੇ ਹਨ ਕਿ ਕਰ ਕਰ ਕੇ ਥੱਕ ਗਏ ਹਾਂ, ਕਰ ਕਰ ਕੇ ਤੇਰੇ ਤੱਕ ਨਹੀਂ ਪਹੁੰਚੇ। ਕਰ ਕਰ ਕੇ ਥੱਕ ਗਏ ਹਾਂ, ਕਰ ਕਰ ਕੇ ਤੂੰ ਨਹੀਂ ਮਿਲਿਆ। ਜੇਕਰ ਮੇਰਾ ਕੀਤਾ ਕਰਮ ਤੇਰੀ ਪ੍ਰਾਪਤੀ ਦਾ ਸਾਧਨ ਬਣ ਸਕਦਾ ਹੈ, ਤਾਂ ਫਿਰ ਮੇਰਾ ਕਰਮ ਮਹਾਨ ਹੈ, ਤੂੰ ਮਹਾਨ ਨਹੀਂ, ਫਿਰ ਮੇਰਾ ਕੀਤਾ ਕਰਮ ਤੇਰਾ ਮੁੱਲ ਹੋ ਗਿਆ, ਤੇਰੀ ਕੀਮਤ ਹੋ ਗਈ। ਠੀਕ ਹੈ, ਕਰਮ-ਕਾਂਡ ਦੀ ਵੀ ਲੋੜ ਹੈ। ਇਸ ਤਰ੍ਹਾਂ ਜਿਵੇਂ ਭੋਜਨ ਛੱਕਣ ਲਈ ਥਾਲੀ ਦੀ ਲੋੜ ਹੈ। ਪਰ ਭੋਜਨ ਛੱਕ ਲਿਆ, ਥਾਲੀ ਪਰ੍ਹੇ ਰੱਖ ਦੇਣੀ। ਠੀਕ ਹੈ ਦਰਿਆ ਤੋਂ ਪਾਰ ਹੋਣਾ, ਬੇੜੀ ਦੀ ਲੋੜ ਹੈ, ਪਾਰ ਹੋ ਗਏ ਬੇੜੀ ਨੂੰ ਸਿਰ 'ਤੇ ਥੋੜੀ ਚੁੱਕਣਾ ਹੈ, ਇਕ ਪਾਸੇ ਸੁੱਟਣਾ ਹੈ। ਬੱਸ ਕਰਮ-ਕਾਂਡ ਇੰਨਾ ਹੀ ਹੈ। ਪਰ ਕਰਮ-ਕਾਂਡ ਜੀਵਨ ਭਰ ਛੁਟਿਆ ਨਹੀਂ, ਤਾਂ ਸਮਝ ਲੈਣਾ ਥਾਲੀ ਖ਼ਾਲੀ ਹੈ। ਭਾਂਡੇ ਖ਼ਾਲੀ ਹਨ। ਮਮਤਾ ਦਾ ਮਾਰਾ ਚੁੱਕੀ ਫਿਰਦਾ ਹੈ ਭਾਂਡਿਆਂ ਨੂੰ। ਭੋਜਨ ਛੱਕਿਆ ਨਹੀਂ। ਭਾਂਡਿਆਂ ਵਿਚ ਭੋਜਨ ਹੈ ਹੀ ਨਹੀਂ। ਮਮਤਾ ਦਾ ਮਾਰਿਆ ਭਾਂਡੇ ਛੱਡਦਾ ਨਹੀਂ। ਕਿਸੇ ਕੋਲੋਂ ਨਿਮਾਜ਼ ਛੁੱਟਦੀ ਨਹੀਂ, ਕਿਸੇ ਕੋਲੋਂ ਪੂਜਾ ਪਾਠ ਨਹੀਂ ਛੁੱਟਦਾ, ਕਿਸੇ ਦੇ ਕੋਲੋਂ ਵਿਅਰਥ ਦੇ ਕਰਮ-ਕਾਂਡ ਨਹੀਂ ਛੁੱਟਦੇ। ਸਿੱਖ ਜਗਤ ਦੀ ਆਪਣੀ ਸ਼ਰ੍ਹਾ, ਇਸਲਾਮੀ ਜਗਤ ਦੀ ਆਪਣੀ ਸ਼ਰ੍ਹਾ, ਹਿੰਦੂ ਜਗਤ ਦਾ ਆਪਣਾ ਕਰਮ-ਕਾਂਡ ਜੀਵਨ ਭਰ ਖਹਿੜਾ ਨਹੀਂ ਛੱਡਦਾ। ਕਰ ਕਰ ਕੇ ਥੱਕਦਾ ਹੈ ਤਾਂ ਮਨੁੱਖ ਸੋਚਦਾ ਹੈ ਕਿ ਮੈਂ ਸਮਝ ਗਿਆ। ਫਿਰ ਸਮਝ ਸਮਝ ਕੇ ਕੀ ਸਮਝ ਆਉਂਦੀ ਹੈ ਕਿ ਮੈਂ ਤੈਨੂੰ ਸਮਝ ਹੀ ਨਹੀਂ ਸਕਿਆ। ਕੋਈ ਗਿਆਨ ਪ੍ਰਮਾਤਮਾ ਦਾ ਮੁਕੰਮਲ ਨਹੀਂ, ਸਭ ਅਧੂਰਾ ਹੈ। ਜਿਸ ਗਿਆਨ ਨੂੰ ਮੈਂ ਬਿਆਨ ਕਰ ਸਕਦਾ ਹਾਂ, ਅੱਖਰਾਂ ਵਿਚ ਬਿਆਨ ਕਰ ਸਕਦਾ ਹਾਂ, ਕਹਿ ਸਕਦਾ ਹਾਂ। ਇਸ ਦਾ ਮਤਲਬ ਹੈ ਕਿ ਪ੍ਰਮਾਤਮਾ ਮੇਰੇ ਅਨੁਭਵ ਵਿਚ ਆ ਗਿਆ ਹੈ। ਮੇਰੇ ਅੱਖਰਾਂ ਵਿਚ ਆ ਗਿਆ ਹੈ। ਮੇਰੇ ਕਹਿਣ ਵਿਚ ਆ ਗਿਆ ਹੈ। ਮਹਾਰਾਜ ਕਹਿੰਦੇ ਹਨ-



*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥*

(ਜਪੁ ਜੀ ਸਾਹਿਬ)

ਜਗਤ ਦਾ ਸਾਰਾ ਗਿਆਨ ਅੱਖਰਾਂ ਵਿਚ ਹੈ। ਉਹ ਅੱਖਰਾਂ ਵਿਚ ਨਹੀਂ ਹੈ। ਉਹ ਕਥਨੀ ਵਿਚ ਨਹੀਂ ਹੈ। ਕਥਨੀ ਹੈ, ਕਹਿਣਾ ਹੈ, ਸੁਣਨਾ ਹੈ, ਠੀਕ ਹੈ ਇਹ ਸ਼ੁਰੂਆਤ ਹੈ, ਪਰ ਸਮਝ ਆ ਗਈ ਤਾਂ ਉਹ ਕਥਨੀ ਖ਼ਤਮ, ਕਹਿਣਾ ਵੀ ਖ਼ਤਮ ਹੋ ਗਿਆ। ਜਿੰਨ੍ਹਾਂ ਨੇ ਵਾਕਿਆ ਹੀ ਢੰਗ ਨਾਲ ਕੁਝ ਕੀਤਾ ਹੈ, ਸ਼ਰਧਾ ਨਾਲ ਕੀਤਾ ਹੈ, ਭਾਵਨਾ ਨਾਲ ਕੀਤਾ ਹੈ, ਭਾਵੇਂ ਕਰਮ-ਕਾਂਡ ਹੈ, ਤੀਰਥਾਂ ਦਾ ਰਟਨ ਕੀਤਾ ਹੈ। ਨਿਤਨੇਮ ਕੀਤਾ, ਸਤਿਸੰਗ ਕੀਤਾ, ਜਿੰਨ੍ਹਾਂ ਵਿਚ ਧਰਮ ਦਾ ਕਰਮ-ਕਾਂਡ ਹੋ ਸਕਦਾ ਹੈ। ਸਾਰਾ ਹੀ ਸ਼ਰਧਾ ਨਾਲ ਕੀਤਾ, ਤੇ ਮੇਰਾ ਕੀਤਾ ਦਾਨ ਤੇਰੀ ਕੀਮਤ ਨਹੀਂ ਹੈ, ਮੇਰਾ ਕਥਨ ਕੀਤਾ ਗਿਆਨ ਤੇਰੀ ਕੀਮਤ ਨਹੀਂ ਹੈ। ਅਗਰ ਤੇਰੀ ਕੀਮਤ ਹੈ, ਤੇ ਮੈਂ ਤੇਰੀ ਕੀਮਤ ਪਾ ਦਿੱਤੀ ਤਾਂ ਤੂੰ ਤੇ ਛੋਟਾ ਹੋ ਗਿਆ, ਮੈਂ ਵੱਡਾ ਹੋ ਗਿਆ, ਮੇਰਾ ਕਰਨਾ ਤੇਰੀ ਉਪਲੱਬਧੀ ਕਹਿ ਸਕਦੇ ਹੋ। ਇਹ ਤਾਂ ਮੇਰਾ ਕਰਨਾ ਮਹਾਨ ਹੈ, ਤੂੰ ਮਹਾਨ ਨਹੀਂ ਹੈ, ਪਰ ਹਾਂ, ਖ਼ਾਲੀ ਭਾਂਡੇ ਜੋ ਲਈ ਫਿਰਦੇ ਹਨ, ਭਾਂਡਿਆਂ ਨਾਲ ਮੋਹ ਹੋ ਗਿਆ। ਚੱਲੋ ਭੋਜਨ ਨਹੀਂ ਤਾਂ ਭਾਂਡੇ ਹੀ ਸਹੀ। ਝੂਠੀ ਤਸੱਲੀ ਦੇਂਦੇ ਹਨ। ਫ਼ਰੀਦ ਜੀ ਨੇ ਕਾਠ ਦੀ ਰੋਟੀ ਪੇਟ 'ਤੇ ਬੰਨ੍ਹੀ ਹੋਈ ਸੀ। ਇਸ ਸਲੋਕ ਦੇ ਅਰਥ ਉਹ ਕਰਦੇ ਹੁੰਦੇ ਹਨ-

*ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥*
*ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥*

(ਅੰਗ ੧੩੭੯)

ਬਾਬਾ ਫ਼ਰੀਦ ਬਾਰਾਂ ਸਾਲ ਕਾਠ ਦੀ ਰੋਟੀ ਪੇਟ ਦੇ ਉੱਤੇ ਬੰਨ੍ਹ ਕੇ ਤਪੱਸਿਆ ਕਰਦਾ ਹੈ। ਇਸਦਾ ਮਤਲਬ ਬਾਬਾ ਫ਼ਰੀਦ ਨੂੰ ਇੰਨਾ ਵੀ ਪਤਾ ਨਹੀਂ ਸੀ ਕਿ ਪੇਟ ਦੇ ਉੱਤੇ ਰੋਟੀ ਬੰਨ੍ਹ ਕੇ ਪੇਟ ਦੀ ਭੁੱਖ ਨਹੀਂ ਮਿੱਟਦੀ, ਪੇਟ ਦੇ ਵਿਚ ਰੋਟੀ ਪਾ ਕੇ ਭੁੱਖ ਮਿੱਟਦੀ ਹੈ। ਤੇ ਕਾਠ ਦੇ ਨਾਲ ਭੁੱਖ ਨਹੀਂ ਮਿੱਟਦੀ, ਅੰਨ ਨਾਲ ਭੁੱਖ ਮਿਟਦੀ ਹੈ। ਫ਼ਰੀਦ ਨੂੰ ਸਭ ਕੁਝ ਪਤਾ ਹੈ, ਪਰ ਸਲੋਕ ਐਸਾ ਹੈ, ਅਰਥਾਂ ਦਾ ਅਨਰਥ ਹੋ ਗਿਆ। ਅਸਲੀ ਗੱਲ ਇਹ ਹੈ ਕਿ ਬਾਬਾ ਫ਼ਰੀਦ ਬਿਰਧ ਹੋ ਗਏ। ਉਹ ਖ਼ੁਦ ਕਹਿੰਦੇ ਹਨ-

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥*

ਚਬਣ ਭਾਵ ਦੰਦ ਨਹੀਂ ਰਹੇ, ਮੇਰੇ ਸਾਰੇ ਹੀ ਦੰਦ ਗਿਰ ਗਏ। ਰਤੰਨ ਭਾਵ ਅੱਖਾਂ ਦੀ ਜੋਤ ਘੱਟ ਗਈ।

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥*

(ਅੰਗ ੧੩੮੧)

ਫਿਰ ਉੱਚਾ ਸੁਣਨ ਲੱਗ ਪਏ ਹਾਂ, ਸਿਰਫ਼ ਇਤਨਾ ਹੀ ਨਹੀਂ, ਬਾਬਾ ਫ਼ਰੀਦ ਕਹਿੰਦੇ ਹਨ ਕਿ ਕੋਲ ਪਿਆ ਕੁੱਜਾ ਮੈਂ ਚੁੱਕ ਹੀ ਨਹੀਂ ਸਕਦਾ। ਮੂੰਹ ਵਿਚ ਦੰਦ ਨਹੀਂ, ਤੇ ਡੇਰੇ ਵਿਚ ਮੰਗੀਆਂ ਹੋਈਆਂ ਰੋਟੀਆਂ ਆਉਂਦੀਆਂ ਸਨ ਤੇ ਲੋਕੀਂ ਉਹੀ ਫ਼ਰੀਦ ਦੀ ਝੋਲੀ ਵਿਚ ਪਾਉਂਦੇ ਸਨ। ਜੋ ਘਰ ਵਿਚ ਬਚ ਗਈਆਂ ਸਨ ਸੁੱਕੀਆਂ, ਇਹ ਸੁੱਕੀ ਰੋਟੀ ਜਦ ਬਾਬਾ ਫ਼ਰੀਦ ਆਪਣੇ ਮੂੰਹ ਵਿਚ ਪਾਉਂਦੇ ਸਨ ਤਾਂ ਦੰਦ ਹੈ ਕੋਈ ਨਹੀਂ ਤੇ ਇੰਝ ਲੱਗਣ ਜਿਵੇਂ ਲੱਕੜ ਹੈ। ਇਹ ਭੁੱਖ ਵਿਚ ਸੁੱਕੀਆਂ ਰੋਟੀਆਂ, ਕਾਠ ਵਰਗੀਆਂ ਰੋਟੀਆਂ ਵੀ ਸਵਾਦੀ ਲੱਗਦੀਆਂ, ਕਿਉਂਕਿ-

*ਲਾਵਣੁ ਮੇਰੀ ਭੁਖ॥*

ਜੇ ਹੁਣ ਇਸ ਨੂੰ ਇੰਝ ਲੈ ਲਈਏ ਕਿ ਕਾਠ ਦੀ ਰੋਟੀ ਸੀ, ਪੇਟ 'ਤੇ ਬੰਨ੍ਹੀ ਹੋਈ ਸੀ। ਬਾਰ੍ਹਾਂ ਸਾਲ ਬਾਬਾ ਫ਼ਰੀਦ ਨੇ ਬੰਨ੍ਹੀ ਸੀ। ਇਸ ਦੀ ਅਗਰ ਕੋਈ ਨਕਲ ਕਰੇਗਾ ਤਾਂ ਬੇਵਕੂਫ਼ ਹੋਏਗਾ। ਬਾਬਾ ਫ਼ਰੀਦ ਕੋਈ ਸਿਆਣੇ ਸਾਬਤ ਨਹੀਂ ਹੋਣਗੇ। ਬਾਬਾ ਫ਼ਰੀਦ ਸਹੀ ਕਹਿ ਰਹੇ ਹਨ। ਮਹਾਨ ਸਿਆਣੇ ਹਨ। ਆਲਮ ਫ਼ਾਜ਼ਿਲ ਹਨ। ਵਿਦਵਾਨ ਹਨ। ਬਾਬਾ ਫ਼ਰੀਦ ਜੀ ਆਪਣੇ ਸਲੋਕਾਂ ਵਿਚ ਸਾਫ਼ ਕਹਿ ਰਹੇ ਹਨ, ਕਿ ਕਰ ਕਰਕੇ ਮੈਂ ਇਸ ਨਤੀਜੇ 'ਤੇ ਪਹੁੰਚਿਆ ਹਾਂ ਕਿ ਮੇਰਾ ਕਰਨਾ ਮੇਰੀ ਖ਼ੁਦਾ ਦੀ ਪ੍ਰਾਪਤੀ ਦਾ ਸਾਧਨ ਨਹੀਂ ਬਣਿਆ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਭਾਵੇਂ ਮੈਂ ਹੱਥਾਂ ਨਾਲ ਕਰਾਂ, ਪੈਰਾਂ ਨਾਲ ਕਰਾਂ, ਜ਼ਬਾਨ ਨਾਲ ਬੋਲਾਂ, ਜ਼ਬਾਨ ਦੇ ਨਾਲ ਬੋਲਣੀ ਵੀ ਕਰਨਾ ਹੈ। ਕਿਤਨਾ ਪਾਠ ਕਰਾਂ, ਸੌ ਸੌ ਪਾਠ ਕਰ ਲਵਾਂ, ਹਜ਼ਾਰਾਂ ਦਫ਼ਾ ਜਪੁ ਜੀ ਦਾ ਪਾਠ ਕਰ ਲਵਾਂ, ਕਰਮ-ਕਾਂਡ ਭਾਂਡਿਆਂ ਤੋਂ ਜ਼ਿਆਦਾ ਕੁਝ ਵੀ ਨਹੀਂ। ਪਤਾ ਨਹੀਂ ਦੁਨੀਆਂ ਨੇ ਕਰਮ-ਕਾਂਡ ਨਾਲ ਮੋਹ ਪਾਇਆ ਹੋਇਆ ਹੈ। ਮੇਰਾ ਕਰਨਾ ਰਤੀ ਭਰ ਵੀ ਤੇਰੀ ਪ੍ਰਾਪਤੀ ਨਹੀਂ ਕਰਾ ਸਕਿਆ। ਕਰਮ-ਕਾਂਡੀਆਂ ਨੂੰ ਪਾਖੰਡੀ ਕਿਹਾ। ਗਿਆਨੀਆਂ ਨੂੰ ਕਬੀਰ ਕਪਟੀ ਕਹਿੰਦੇ ਪਏ ਹਨ-

*ਹ੍ਰਿਦੈ ਕਪਟੁ ਮੁਖ ਗਿਆਨੀ॥*
*ਝੂਠੇ ਕਹਾ ਬਿਲੋਵਸਿ ਪਾਨੀ॥*

(ਅੰਗ ੬੫੬)

ਕੀ ਪਾਣੀ ਰਿੜਕਦਾ ਪਿਆ ਹੈਂ। ਗਿਆਨ ਤੇ ਬੜਾ ਹੈ। ਗਿਆਨੀ ਹੋਵੇ ਤੇ ਕਪਟੀ ਨਾ ਹੋਵੇ, ਇਹ ਵੀ ਇਕ ਅਜੂਬਾ ਸਮਝ ਲਉ। ਸਾਹਿਬਜ਼ਾਦਿਆਂ ਨੂੰ ਜਦੋਂ ਪੇਸ਼ ਕੀਤਾ ਗਿਆ ਸੂਬਾ ਸਰਹੰਦ ਦੀ ਕਚਹਿਰੀ ਵਿਚ ਤਾਂ ਇਹਨਾਂ ਮਾਸੂਮ ਬੱਚਿਆਂ 'ਤੇ ਤੁਹਮਤਾਂ ਲਾਈਆਂ ਆਲਮ ਫ਼ਾਜ਼ਲਾਂ ਨੇ, ਬੜੇ ਵਿਦਵਾਨਾਂ ਨੇ, ਗਿਆਨੀਆਂ ਨੇ। ਗਿਆਨੀ ਹੋਵੇ ਤੇ ਕਠੋਰ ਨਾ ਹੋਵੇ। ਗਿਆਨੀ ਹੋਵੇ ਤੇ ਕਪਟੀ ਨਾ ਹੋਵੇ। ਪੰਜ ਹਜ਼ਾਰ ਸਾਲ ਤੱਕ ਬ੍ਰਾਹਮਣਾਂ ਨੇ ਸ਼ੂਦਰਾਂ ਲਈ ਮੰਦਰਾਂ ਦੇ ਦਰਵਾਜ਼ੇ ਬੰਦ ਰੱਖੇ ਬਈ ਇਹ ਨਹੀਂ ਜਾ ਸਕਦੇ। ਧਰਮ ਦੇ ਨਾਂ 'ਤੇ ਇਤਨੀ ਕਠੋਰਤਾ ? ਧਰਮ ਦੇ ਨਾਂ 'ਤੇ ਇਤਨਾ ਕਪਟ ? ਸ਼ੂਦਰ ਕੌਣ ਜੋ ਕਿਰਤ ਕਰਦੇ ਹਨ। ਦੇਸ਼



ਦੀ ਗ਼ਰੀਬੀ ਦਾ ਇਹ ਵੀ ਇਕ ਕਾਰਣ ਹੈ ਕਿ ਕਿਰਤੀ ਬੰਦੇ ਨੂੰ ਸ਼ੂਦਰ ਕਿਹਾ ਗਿਆ ਹੈ ਜਦ ਕਿ ਵਿਦੇਸ਼ਾਂ ਵਿਚ ਕਿਰਤੀ ਨੂੰ ਮਾਣ ਦੇਂਦੇ ਹਨ। ਜੋ ਹੱਥ ਨਾਲ ਕਿਰਤ ਕਰੇ, ਉਹਨੂੰ ਮਾਣ ਦੇਂਦੇ ਹਨ। ਸਾਡੇ ਦੇਸ਼ ਵਿਚ ਜੋ ਹੱਥ ਨਾਲ ਕੰਮ ਕਰੇ, ਕੱਪੜੇ ਬੁਣੇ, ਜੁੱਤੀਆਂ ਬਣਾਏ, ਮਕਾਨ ਬਣਾਏ, ਉਸ ਨੂੰ ਸ਼ੂਦਰ ਕਹਿੰਦੇ ਹਨ। ਇਸ ਦੇਸ਼ ਦੀ ਅਨੰਤ ਗ਼ਰੀਬੀ ਦੇ ਕਾਰਣਾਂ ਵਿਚੋਂ ਇਹੀ ਇਕ ਕਾਰਣ ਹੈ। ਸੂਬਾ ਸਰਹੰਦ ਦੀ ਕਚਹਿਰੀ ਵਿਚ ਕਾਜ਼ੀ ਜਿਸਨੂੰ ਸਾਰੀ ਕੁਰਾਨ ਕੰਠ ਸੀ, ਤੇ ਕੁਰਾਨ ਦੇ ਅਰਥ ਵੀ ਆਉਂਦੇ ਸਨ। ਬੜਾ ਦਾਰਸ਼ਨਿਕ ਤੇ ਫ਼ਿਲੋਸਫ਼ਰ ਸੀ। ਉਸ ਨੂੰ ਗੱਲ ਕਰਨੀ ਆਉਂਦੀ ਸੀ। ਜਦ ਸੂਬਾ ਸਰਹੰਦ ਨੇ ਕਿਹਾ ਕਿ ਇਸਲਾਮੀ ਸ਼ਰ੍ਹਾ ਇਹ ਕਹਿੰਦੀ ਹੈ ਕਿ ਮਾਸੂਮ ਬੱਚਿਆਂ ਦਾ ਕਤਲ ਗੁਨਾਹ ਹੈ। ਇਹ ਨਾਬਾਲਗ਼ ਹਨ, ਇਹਨਾਂ ਬੱਚਿਆਂ ਨਾਲ ਸਾਡੀ ਕੋਈ ਦੁਸ਼ਮਣੀ ਵੀ ਨਹੀਂ। ਸ਼ਰ੍ਹਾ ਇਜਾਜ਼ਤ ਵੀ ਨਹੀਂ ਦੇਂਦੀ ਕਿ ਬੱਚੇ ਦਾ ਖ਼ੂਨ ਜ਼ਮੀਨ 'ਤੇ ਵਗੇ। ਹੁਣ ਉਹ ਗਿਆਨੀ ਕੈਸਾ ਜੋ ਢੰਗ ਨਾ ਕੱਢ ਲਵੇ। ਕਾਜ਼ੀ ਨੇ ਢੰਗ ਕੱਢ ਲਿਆ। ਮੁਹੰਮਦ ਸਾਹਿਬ ਨੇ ਇਹ ਆਖਿਆ ਹੈ ਕਿ ਬੱਚੇ ਦਾ ਖ਼ੂਨ ਨਹੀਂ ਡੁਲਣਾ ਚਾਹੀਦਾ। ਖ਼ੂਨ ਆਪਾਂ ਨਹੀਂ ਡੋਲਦੇ। ਇਹਨਾਂ ਨੂੰ ਦੀਵਾਰਾਂ ਵਿਚ ਚਿਣ ਦੇਂਦੇ ਹਾਂ, ਗੱਲ ਖ਼ਤਮ। ਮਾਸੂਮ ਬੱਚਿਆਂ ਨੂੰ ਚਿਨਣ ਦਾ ਫ਼ੈਸਲਾ ਇਹ ਕਾਜ਼ੀ ਕਹਿੰਦਾ ਹੈ ਜਿਸ ਨੂੰ ਸਾਰੀ ਕੁਰਾਨ ਕੰਠ ਹੈ। ਕੀਤੇ ਹੋਏ ਕਰਮ ਨਾ ਹਿਰਦੇ ਦੀ ਸ਼ੁੱਧੀ ਕਰਦੇ ਹਨ, ਨਾ ਗਿਆਨ ਹਿਰਦੇ ਦੀ ਸ਼ੁੱਧੀ ਕਰਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਸੋਈ ਅਜਾਣੁ ਕਹੈ ਮੈ ਜਾਨਾ*

ਮਹਾ ਮੂਰਖ ਸਮਝ ਲਉ, ਜਿਹੜਾ ਕਹਿੰਦਾ ਹੈ ਮੈਂ ਜਾਣ ਲਿਆ। ਬੱਸ ਉਹੀ ਅਗਿਆਨੀ ਹੈ। ਗੁਰੂ ਨਾਨਕ ਨੁਕਤਾ ਇਹ ਰੱਖਦੇ ਹਨ-

*ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥*

(ਅੰਗ ੩੮੨)

ਪਰ ਜਿੰਨੇ ਜਾਣ ਲਿਆ, ਉਹ ਛੁਪਿਆ ਤੇ ਨਹੀਂ ਰਹਿੰਦਾ, ਪਰ ਪਹਿਚਾਣ ਨਹੀਂ ਹੋ ਰਹੀ। ਕਾਰਣ ਕਿ ਇਕ ਬੱਚੇ ਨੂੰ ਕੀ ਪਤਾ ਹੈ ਕਿ ਜਵਾਨੀ ਕੀ ਹੁੰਦੀ ਹੈ, ਭਾਵੇਂ ਜਵਾਨ ਉਸ ਦੇ ਸਾਹਮਣੇ ਹੈ। ਜਵਾਨ ਉਸ ਨੂੰ ਦਿਖਾਈ ਵੀ ਦੇਂਦੇ ਪਏ ਹਨ। ਇਕ ਜਵਾਨ ਨੂੰ ਕੀ ਪਤਾ ਕਿ ਬੁਢੇਪਾ ਕੀ ਹੁੰਦਾ ਹੈ, ਭਾਵੇਂ ਬੁੱਢੇ ਉਸ ਦੇ ਸਾਹਮਣੇ ਬੈਠੇ ਹਨ। ਬੁੱਢੇ ਦਿਖਾਈ ਵੀ ਦੇਂਦੇ ਹਨ। ਪਰ ਬੁਢੇਪੇ ਦੀ ਮਜਬੂਰੀ ਕੀ ਹੈ ? ਬੁਢੇਪੇ ਦੀ ਕਮਜ਼ੋਰੀ ਕੀ ਹੈ ? ਬੁਢੇਪੇ ਦੀ ਮਹਾਨਤਾ ਕੀ ਹੈ ? ਬੁਢੇਪੇ ਦੀ ਖ਼ਾਸੀਅਤ ਕੀ ਹੈ ? ਇਹ ਜਵਾਨ ਨੂੰ ਕੀ ਪਤਾ। ਇਕ ਬੁੱਢੇ ਨੂੰ ਕੀ ਪਤਾ ਕਿ ਮੌਤ ਕੀ ਹੁੰਦੀ ਹੈ, ਮਰ ਕੇ ਹੀ ਪਤਾ ਚੱਲਦਾ ਹੈ ਕਿ ਮੌਤ ਕੀ ਹੈ, ਭਾਵੇਂ ਅਰਥੀਆਂ ਆਪਣੇ ਮੋਢੇ 'ਤੇ ਉਠਾ ਕੇ ਲੈ ਗਿਆ ਹੈ। ਭਾਵੇਂ ਹੱਥਾਂ ਨਾਲ ਚਿਤਾ ਜਲਾਈ ਹੈ। ਭਾਵੇਂ ਮੁਰਦੇ ਜਲਦੇ ਵੇਖਦਾ ਪਿਆ ਹੈ। ਭਾਵੇਂ ਕਬਰਸਤਾਨ ਵਿਚੋਂ ਹੋ ਕੇ ਆਇਆ ਹੈ। ਮੁਰਦੇ ਤੇ ਦਿਖਾਈ ਦੇਂਦੇ ਹਨ, ਲਾਸ਼ਾਂ ਤੇ ਦਿਖਾਈ ਦੇਂਦੀਆਂ ਹਨ।

ਜਦ ਕਰ ਕਰ ਕੇ ਕੋਈ ਥੱਕਦਾ ਹੈ, ਸਮਝ ਸਮਝ ਕੇ ਕੋਈ ਥੱਕਦਾ ਹੈ, ਇਹਨਾਂ ਦੋਵਾਂ ਹਥਿਆਰਾਂ ਨੂੰ ਪਿੱਛੇ ਸੁੱਟ ਦੇਂਦਾ ਹੈ ਤਾਂ ਕੁਝ ਉਸ ਨੂੰ ਪਤਾ ਚੱਲਦਾ ਹੈ। ਪਰ ਜਦ ਉਸ ਨੂੰ ਪਤਾ ਚੱਲਦਾ ਹੈ ਤਾਂ ਪ੍ਰਮਾਤਮਾ ਦਾ ਤੇ ਪਤਾ ਚੱਲ ਜਾਂਦਾ ਹੈ, ਪਰ ਆਪਣਾ ਪਤਾ ਖੋਹ ਜਾਂਦਾ ਹੈ। ਮਨੁੱਖ ਨੂੰ ਆਪਣੀ ਸੁੱਧ ਬੁੱਧ ਨਹੀਂ ਰਹਿੰਦੀ। ਇਸ ਵਾਸਤੇ ਇਸ ਤਰ੍ਹਾਂ ਦੇ ਪੁਰਸ਼ਾਂ ਨੇ, ਆਪਣਾ ਨਾਮ ਦੱਸਣ ਤੋਂ ਵੀ ਇਨਕਾਰ ਕੀਤਾ ਹੈ, ਆਪਣਾ ਨਾਮ ਦੱਸਣ ਦੀ ਸਮਰੱਥਾ ਵੀ ਨਹੀਂ ਰਹੀ। ਸਮਾਜ ਸਾਨੂੰ ਪਹਿਚਾਣਦਾ ਹੈ ਸਾਡੇ ਨਾਮ ਕਰਕੇ, ਸਾਡੀ ਜਾਤ ਕਰਕੇ, ਮਜ਼੍ਹਬ ਕਰਕੇ, ਰੰਗ ਕਰਕੇ, ਰੂਪ ਕਰਕੇ, ਭਾਸ਼ਾ ਕਰਕੇ, ਪ੍ਰਾਂਤ ਕਰਕੇ, ਮੁਲਕ ਕਰਕੇ, ਪਰ ਪ੍ਰਮਾਤਮਾ ਤੇ ਸਾਰੇ ਪਰਦੇ ਚੁੱਕ ਕੇ ਪਰ੍ਹੇ ਸੁੱਟ ਦੇਂਦਾ ਹੈ। ਸਾਡੀ ਪਹਿਚਾਣ ਪ੍ਰਮਾਤਮਾ ਮਜ਼੍ਹਬ ਕਰਕੇ ਨਹੀਂ ਕਰਦਾ, ਭਾਵੇਂ ਸਾਰੇ ਇਸੇ ਤਰ੍ਹਾਂ ਕਹਿੰਦੇ ਹਨ ਕਿ ਇਸਲਾਮ ਮਹਾਨ ਹੈ, ਇਸਲਾਮੀ ਮਤ ਮਹਾਨ ਹੈ, ਯਹੂਦੀ ਧਰਮ ਪੁਰਾਣਾ ਹੈ, ਸਨਾਤਨ ਮਤ ਪੁਰਾਣਾ ਹੈ, ਸਿੱਖ ਮਹਾਨ ਧਰਮ ਹੈ, ਹਿੰਦੂ ਧਰਮ ਮਹਾਨ ਹੈ, ਸਾਰੇ ਕਹੀ ਜਾਂਦੇ ਹਨ, ਪਰ ਮੈਂ ਕਿਹਾ ਕਿ ਮਜ਼੍ਹਬ ਕਰਕੇ ਰੱਬ ਸਾਡੀ ਪਹਿਚਾਣ ਨਹੀਂ ਕਰਦਾ, ਰੰਗ ਰੂਪ ਕਰਕੇ ਵੀ ਨਹੀਂ ਕਰਦਾ। ਪ੍ਰਮਾਤਮਾ ਦਾ ਆਪਣਾ ਕੋਈ ਨਾਮ ਨਹੀਂ, ਇਸ ਕਰਕੇ ਸਾਡੀ ਪਹਿਚਾਣ ਨਾਮ ਕਰਕੇ ਨਹੀਂ ਕਰਦਾ। ਪ੍ਰਮਾਤਮਾ ਦੀ ਕੋਈ ਜਾਤ ਨਹੀਂ, ਇਸ ਕਰਕੇ ਉਹ ਸਾਡੀ ਜਾਤ ਨੂੰ ਸਾਹਮਣੇ ਰੱਖ ਕੇ ਸਾਡਾ ਫ਼ੈਸਲਾ ਕਰਦਾ ਵੀ ਨਹੀਂ।

*ਅਜਾਤ ਹੈਂ॥ ਅਜਾਦ ਹੈਂ॥*

(ਜਾਪੁ ਸਾਹਿਬ)

ਹੇ ਪ੍ਰਭੂ ! ਤੇਰੀ ਕੋਈ ਜਾਤ ਨਹੀਂ। ਮੁਲਤਾਨ ਦੇ ਨਵਾਬ ਦੀ ਕਚਹਿਰੀ ਵਿਚ ਸ਼ਮਸ ਤਬਰੇਜ਼ ਨੂੰ ਪੇਸ਼ ਕੀਤਾ ਗਿਆ। ਵਿਚਾਰੇ ਨੇ ਰਮਜ਼ਾਨ ਦੇ ਦਿਨਾਂ ਵਿਚ ਰੋਜ਼ਾ ਨਹੀਂ ਰੱਖਿਆ ਸੀ। ਇਹ ਪਾਣੀ ਪੀ ਰਿਹਾ ਸੀ, ਰੋਟੀ ਖਾ ਰਿਹਾ ਸੀ। ਮੁਸਲਮਾਨ ਹੋ ਕੇ ਤੂੰ ਸ਼ਰ੍ਹਾ ਦਾ ਪਾਬੰਧ ਨਹੀਂ, ਤੂੰ ਰੋਟੀ ਖਾ ਰਿਹਾ ਹੈਂ। ਅਰਬ ਦੇਸ਼ ਵਿਚ ਕੋਈ ਰੋਟੀ ਖਾ ਲਵੇ ਰਮਜ਼ਾਨ ਦੇ ਦਿਨਾਂ ਵਿਚ ਤਾਂ ਬੜੇ ਭਾਰੀ ਡੰਡ ਉਸ 'ਤੇ ਲਾਗੂ ਹੋ ਜਾਂਦੇ ਹਨ। ਇਹ ਜਬਰ ਹੈ। ਬਹੁਤ ਸਾਰੇ ਧਾਰਮਿਕ ਮੰਦਰ, ਧਾਰਮਿਕ ਮੰਦਰ ਨਹੀਂ, ਥਾਣੇ ਬਣੇ ਹੋਏ ਹਨ। ਬਹੁਤ ਸਾਰੇ ਧਾਰਮਿਕ ਨਿਯਮ ਧਾਰਮਿਕ ਨਿਯਮ ਨਹੀਂ, ਇਹ ਪੁਲਿਸ ਦੇ ਨਿਯਮ ਲੱਗਦੇ ਹਨ। ਹੱਦ ਹੋ ਗਈ। ਵਿਚਾਰੇ ਨੂੰ ਪੇਸ਼ ਕੀਤਾ ਗਿਆ। ਮੁਲਤਾਨ ਦਾ ਨਵਾਬ ਪੁੱਛਦਾ ਹੈ ਤੂੰ ਕੌਣ ਹੈਂ। ਉਹ ਕਹਿੰਦਾ ਹੈ ਬੜੇ ਚਿਰਾਂ ਤੋਂ ਮੈਂ ਵੀ ਖੋਜ ਰਿਹਾ ਹਾਂ ਕਿ ਮੈਂ ਕੌਣ ਹਾਂ। ਮੈਨੂੰ ਤਾਂ ਅੱਜ ਤੱਕ ਨਹੀਂ ਪਤਾ ਚੱਲਿਆ, ਤੇ ਮੈਂ ਤੈਨੂੰ ਕਿਸ ਤਰ੍ਹਾਂ ਦੱਸਾਂ ਕਿ ਮੈਂ ਕੌਣ ਹਾਂ। ਮੈਂ ਯਹੂਦੀ ਵੀ ਨਹੀਂ ਹਾਂ, ਮੈਂ ਈਸਾਈ ਵੀ ਨਹੀਂ ਹਾਂ ਅਤੇ ਮੈਂ ਮੁਸਲਮਾਨ ਵੀ ਨਹੀਂ ਹਾਂ, ਤੈਨੂੰ ਕਿਵੇਂ ਭੁਲੇਖਾ ਹੈ। ਹੱਦ ਹੋ ਗਈ, ਤੂੰ ਜੰਮਿਆ ਇਰਾਕ ਵਿਚ ਹੈਂ, ਪਲਿਆ ਈਰਾਨ ਵਿਚ ਹੈਂ, ਇੰਝ ਤੇਰਾ ਜਨਮ ਅਸਥਾਨ ਬਗ਼ਦਾਦ ਹੈ। ਇਰਾਕੀ ਹੈਂ ਤੂੰ, ਤੇ ਤੇਰਾ ਰਹਿਣ ਸਹਿਣ ਪਾਲਣ ਪੋਸ਼ਣ ਹੋਇਆ ਈਰਾਨ ਵਿਚ, ਦੋਨੋਂ ਇਸਲਾਮੀ ਦੇਸ਼ ਹਨ। ਤੂੰ ਮੁਸਲਮਾਨ ਨਹੀਂ ਤਾਂ ਹੋਰ ਕੀ ਹੈਂ ? ਸਾਰੇ



ਕਹਿੰਦੇ ਹਨ। ਇਹੀ ਤੁਹਾਨੂੰ ਭੁਲੇਖਾ ਹੈ। ਮੇਰਾ ਮੁਲਕ ਈਰਾਕ ਨਹੀਂ ਹੈ, ਤੁਹਾਨੂੰ ਭੁਲੇਖਾ ਹੈ। ਤੂੰ ਮਨੁੱਖ ਤਾਂ ਹੈਂ ਨਾ, ਇਨਸਾਨ ਤਾਂ ਹੈਂ ਨਾ, ਪੰਜ ਤੱਤ ਦਾ ਪੁਤਲਾ ਹੈਂ। ਕਮ ਸੇ ਕਮ ਤੂੰ ਮਨੁੱਖ ਤਾਂ ਹੈਂ ਨਾ। ਆਪ ਸੁਣ ਕੇ ਹੈਰਾਨ ਹੋਵੋਗੇ ਕਿ ਉਸ ਨੇ ਇਨਸਾਨ ਹੋਣ ਤੋਂ ਵੀ ਇਨਕਾਰ ਕਰ ਦਿੱਤਾ। ਜੋ ਤੁਸੀਂ ਮੈਨੂੰ ਜਾਣਦੇ ਹੋ, ਮੈਂ ਉਹ ਨਹੀਂ ਹਾਂ, ਪਰ ਮੈਂ ਕੀ ਹਾਂ ? ਇਹ ਮੈਂ ਨਹੀਂ ਜਾਣਦਾ। ਏਨਾ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਤੁਸੀਂ ਜਿਹੜਾ ਜਿਹੜਾ ਲੇਬਲ ਮੇਰੇ ਨਾਲ ਲਾਇਆ ਹੈ, ਇਹ ਗ਼ਲਤ ਲਗਾਇਆ ਹੈ। ਚੰਗਾ ਇਹ ਤਾਂ ਦੱਸ ਇਹ ਜਗਤ ਤੈਨੂੰ ਕਿਸ ਤਰ੍ਹਾਂ ਦਿਖਾਈ ਦੇਂਦਾ ਹੈ ? ਇਕ ਦਿਖਾਈ ਦੇਂਦਾ ਹੈ ਤੇ ਇਕ ਕਿਸ ਤਰ੍ਹਾਂ ਦਿਖਾਈ ਦੇਂਦਾ ਹੈ। ਮੈਂ ਆਪਣਾ ਆਪ ਵੀ ਹੁਣ ਨਹੀਂ ਦੇਖਦਾ। ਤੁਸੀਂ ਕਹਿੰਦੇ ਹੋ ਸ਼ਮਸ ਤਬਰੇਜ਼ ਮੈਨੂੰ ਨਹੀਂ ਦਿਖਾਈ ਦੇਂਦਾ। ਮੈਨੂੰ ਤੇ ਇਕ ਦਿਖਾਈ ਦੇਂਦਾ ਹੈ। ਪਤਾ ਨਹੀਂ ਉਹਦਾ ਨਾਮ ਕੀ ਹੈ। ਪਤਾ ਨਹੀਂ ਉਹਦਾ ਰੰਗ ਕੀ ਹੈ, ਪਤਾ ਨਹੀਂ ਉਹਦਾ ਮਜ਼੍ਹਬ ਕੀ ਹੈ। ਪਰ ਦਿਖਾਈ ਦੇਂਦਾ ਹੈ ਕਿ ਮਨੁੱਖ ਦੀ ਦੁਨੀਆਂ ਕੁਝ ਅੰਦਰ ਹੈ, ਕੁਝ ਬਾਹਰ ਹੈ।

ਗੁਰਮਤਿ ਬਾਹਰ ਨੂੰ ਰਾਜ ਕਹਿੰਦੀ ਹੈ, ਤੇ ਅੰਦਰ ਨੂੰ ਯੋਗ ਕਹਿੰਦੀ ਹੈ, ਤੇ ਇਸ ਤਰ੍ਹਾਂ ਕਹਿ ਦੇਈਏ ਕਿ ਗੁਰਮਤਿ ਰਾਜ ਯੋਗ ਦਾ ਮਾਰਗ ਹੈ। ਕੇਵਲ ਰਾਜ ਦਾ ਮਾਰਗ ਨਹੀਂ, ਕੇਵਲ ਯੋਗ ਦਾ ਮਾਰਗ ਨਹੀਂ। ਜੇਕਰ ਕੇਵਲ ਯੋਗ ਦਾ ਮਾਰਗ ਹੈ ਤਾਂ ਵੀ ਮੁਰਦਾ ਹੋ ਜਾਏਗਾ। ਇਕ ਬਾਹਰੋਂ ਸੰਬੰਧ ਤੋੜ ਕੇ ਪਾਉਣੇ ਸਰੀਰ ਵਿਚ ਤਾਂ ਨਹੀਂ ਰਹਿ ਸਕਦੇ। ਬਾਹਰੋਂ ਹਵਾ ਨਾਲ ਸੰਬੰਧ ਤੋੜ ਕੇ ਸਰੀਰ ਦੇ ਵਿਚ ਵੀ ਨਹੀਂ ਰਹਿ ਸਕਦੇ। ਤੇ ਬਾਹਰ ਦੀ ਅਗਨੀ ਦੇ ਨਾਲ ਸੰਬੰਧ ਤੋੜ ਕੇ ਅਗਨੀ ਸਰੀਰ ਦੇ ਵਿਚ ਵੀ ਨਹੀਂ ਰਹਿ ਸਕਦੀ। ਪਰ ਸੰਤੁਲਨ ਓਦੋਂ ਵਿਗੜਦਾ ਹੈ ਜਦ ਕੇਵਲ ਰਾਜ ਚਾਹੀਦਾ ਹੈ, ਜੋਗ ਨਹੀਂ, ਜਾਂ ਸੰਤੁਲਨ ਓਦੋਂ ਵਿਗੜਦਾ ਹੈ ਜਦੋਂ ਸਿਰਫ਼ ਜੋਗ ਚਾਹੀਦਾ ਹੈ, ਰਾਜ ਨਹੀਂ।

ਕਹਿੰਦੇ ਹਨ, ਜਿਤਨਾ ਮਨੁੱਖ ਅਚੇਤ ਹੋਵੇਗਾ, ਉਤਨਾ ਹੀ ਉਹ ਬੈਰੂਨੀ ਸ਼ਕਤੀ ਦਾ ਪੁਜਾਰੀ ਹੋਵੇਗਾ। ਅਤੇ ਜਿਤਨਾ ਅਚੇਤ ਹੋਵੇਗਾ, ਉਤਨਾ ਸੰਸਾਰ ਤੋਂ ਦੁੱਖੀ ਵੀ ਨਹੀਂ ਹੋਵੇਗਾ। ਜਿੰਨਾ ਸੁਚੇਤ ਹੋਵੇਗਾ, ਉਤਨਾ ਦੁੱਖੀ ਹੋਵੇਗਾ। ਇਕ ਸਿਆਣਾ ਮਨੁੱਖ ਮਾਨਸਿਕ ਤੱਲ 'ਤੇ ਜਿਤਨਾ ਪੀੜਤ ਹੁੰਦਾ ਹੈ ਜਾਂ ਸਰੀਰ ਦੀ ਪੀੜਾ ਨੂੰ ਜਿੰਨਾ ਮਹਿਸੂਸ ਕਰਦਾ ਹੈ, ਇਕ ਮੂੜ ਉਤਨਾ ਨਹੀਂ ਮਹਿਸੂਸ ਕਰਦਾ ਅਤੇ ਉਸ ਤੋਂ ਥੱਲੇ ਇਕ ਬੱਚਾ ਉਸ ਪੀੜਾ ਨੂੰ ਤਾਂ ਬਿਲਕੁਲ ਮਹਿਸੂਸ ਨਹੀਂ ਕਰਦਾ। ਦੁੱਖ ਉਥੇ ਹੀ ਮਹਿਸੂਸ ਹੁੰਦਾ ਹੈ ਜਿਥੇ ਥੋੜ੍ਹੀ ਜਿਹੀ ਸਿਆਣਪ ਹੈ, ਸੁਚੇਤਪੁਣਾ ਜਾਗਣਾ, ਪਰ ਜਿਤਨੀ ਮਿਕਦਾਰ ਵਿਚ ਉਹ ਜਾਗਿਆ ਹੋਇਆ ਮਨੁੱਖ ਹੋਵੇਗਾ, ਉਤਨਾ ਹੀ ਉਹ ਦੁੱਖੀ ਤੇ ਪੀੜਤ ਹੋਵੇਗਾ। ਇਕ ਪਹਿਚਾਣ ਹੈ। ਬਹੁਤ ਬੇਚੈਨ ਹੈ, ਤਾਂ ਸਮਝਣਾ ਕੋਈ ਕਵੀ ਹੈ, ਦਾਰਸ਼ਨਿਕ ਹੈ, ਫ਼ਿਲਾਸਫ਼ਰ ਹੈ, ਚਿੰਤਕ ਹੈ, ਲਾਜ਼ਮੀ ਹੈ।

ਪਰ ਕਿਰਤੀ ਨੇ ਇਕ ਨਿਯਮ ਬਣਾਇਆ ਹੈ ਕਿ ਭੁੱਖ ਦੀ ਪੀੜਾ ਤੋਂ ਬਿਨਾਂ ਭੋਜਨ ਦਾ ਸਵਾਦ ਹੈ ਹੀ ਨਹੀਂ, ਬਿਰਹਾ ਦੀ ਪੀੜਾ ਤੋਂ ਲੰਘੇ ਬਿਨਾਂ ਮਿਲਾਪ ਦਾ ਕੋਈ ਰੱਸ ਹੀ

ਨਹੀਂ। ਗ਼ਾਲਿਬ ਇਕ ਥਾਂ 'ਤੇ ਕਹਿੰਦਾ ਹੈ-

*ਪ੍ਰੇਸ਼ਾਨੀਆਂ ਸਾਰੇ ਜਹਾਨ ਕੀ ਸਮੇਟ ਕਰ*
*ਜਬ ਕੁਛ ਨਾ ਬਨਾ ਤੋ ਮੇਰਾ ਦਿਲ ਬਨਾ ਦੀਆ।*

ਕਹਿੰਦਾ ਹੈ ਕਿ ਖ਼ੁਦਾ ਨੇ ਦੁਨੀਆਂ ਭਰ ਦੀ ਬੇਚੈਨੀ, ਮਾਨਸਿਕ ਪੀੜਾ ਇਕੱਠੀ ਕੀਤੀ ਤੇ ਜਦ ਉਹ ਕੁਝ ਹੋਰ ਨਾ ਬਣਾ ਸਕਿਆ, ਉਸ ਤੋਂ ਹੋਰ ਕੁਝ ਨਾ ਬਣ ਸਕਿਆ, ਤਾਂ ਉਸ ਨੇ ਮੇਰਾ ਦਿਲ ਬਣਾਇਆ, ਤੇ ਇਸ ਦੇਸ਼ ਦੇ ਚੋਟੀ ਦੇ ਵਿਦਵਾਨ ਮੰਨਦੇ ਹਨ ਕਿ ਆਪਣੀ ਸਦੀ ਦਾ ਸਿਖਰ ਦਾ ਸਿਆਣਾ ਮਨੁੱਖ ਹੈ ਗ਼ਾਲਿਬ। ਇਕਬਾਲ ਵੀ ਕਹਿੰਦੇ ਹਨ ਕਿ ਗ਼ਾਲਿਬ ਨੂੰ ਪੜ੍ਹ ਕੇ ਮੈਨੂੰ ਪਤਾ ਚੱਲਿਆ ਹੈ ਕਿ ਮਨੁੱਖ ਦੀ ਪਰਵਾਜ਼ ਕਿੰਨੀ ਉੱਚੀ ਹੋ ਸਕਦੀ ਹੈ। ਗ਼ਾਲਿਬ ਨੂੰ ਪੜ੍ਹ ਕੇ ਮੈਨੂੰ ਪਤਾ ਚੱਲਿਆ ਕਿ ਮਨੁੱਖ ਕਿੰਨਾ ਗਹਿਰਾ ਸੋਚ ਸਕਦਾ ਹੈ। ਜਿਤਨੀ ਵੱਡੀ ਕੋਈ ਮਾਨਸਿਕ ਪੀੜਾ ਤੋਂ ਲੰਘਿਆ ਹੈ ਤੇ ਜਿਸ ਦੇ ਪ੍ਰਤੀ ਮਾਨਸਿਕ ਪੀੜਾ ਹੈ ਤਾਂ ਮਿਲਣ ਦਾ ਉਤਨਾ ਹੀ ਵੱਡਾ ਅਨੰਦ ਬਣ ਜਾਂਦਾ ਹੈ। ਜਿੰਨਾ ਸੁਚੇਤ ਮਨੁੱਖ ਹੋਏਗਾ, ਸ਼ਾਂਤੀ ਦਾ ਪੁਜਾਰੀ ਹੋਵੇਗਾ। ਉਸ ਨੂੰ ਸ਼ਾਂਤੀ ਚਾਹੀਦੀ ਹੈ, ਸਕੂਨ ਚਾਹੀਦਾ ਹੈ। ਜਿੰਨਾ ਅਚੇਤ ਮਨੁੱਖ ਹੋਏਗਾ, ਉਸ ਨੂੰ ਸ਼ਕਤੀ ਚਾਹੀਦੀ ਹੈ, ਰਾਜ ਚਾਹੀਦਾ ਹੈ। ਇਸ ਚੱਕਰ ਵਿਚ ਨਾ ਪੈਣਾ ਕਿ ਰਾਜਨੀਤਕ ਬੜੇ ਸਿਆਣੇ ਹੁੰਦੇ ਹਨ। ਦੁਨੀਆਂ ਦੇ ਸਾਰੇ ਮੂਰਖ ਇਕੱਠੇ ਹੋ ਕੇ ਰਾਜਨੀਤੀ ਨੂੰ ਚਲਾਉਂਦੇ ਹਨ। ਇਸ ਕਰਕੇ ਕਿਸੇ ਵੀ ਦੇਸ਼ ਦੀ ਸਮੱਸਿਆ ਹੱਲ ਨਹੀਂ ਹੋ ਸਕਦੀ। ਹਰ ਦੇਸ਼ ਦੀ ਸਮੱਸਿਆ ਮੌਜੂਦ ਹੈ। ਕਾਰਣ ? ਹੱਲ ਉਹ ਕਰਦੇ ਹਨ, ਜੋ ਆਪਣੀ ਸਮੱਸਿਆ ਹੱਲ ਨਹੀਂ ਕਰ ਸਕੇ, ਦੇਸ਼ ਦੀ ਸਮੱਸਿਆ ਕੀ ਹੱਲ ਕਰਨਗੇ। ਇਸ ਨੂੰ ਧਰਮ ਇਹ ਵੀ ਕਹਿੰਦਾ ਹੈ ਕਿ ਆਪਣਾ ਸੁਧਾਰ ਹੀ ਜਗਤ ਦਾ ਸੁਧਾਰ ਹੈ। ਆਪਣੇ ਹਿਰਦੇ ਦਾ ਦੀਵਾ ਜਲਾਉ, ਦੂਸਰਿਆਂ ਨੂੰ ਰੋਸ਼ਨੀ ਮਿਲੇਗੀ। ਦੂਸਰਿਆਂ ਨੂੰ ਰੋਸ਼ਨੀ ਦੇਣੀ ਹੈ ਤੇ ਆਪਣੇ ਹਿਰਦੇ ਦਾ ਦੀਵਾ ਬੁਝਿਆ ਹੋਇਆ ਹੈ। ਜਦ ਪੰਛੀ ਅਸ਼ਾਂਤ ਨਹੀਂ ਹੁੰਦੇ, ਕਦੇ ਪਸ਼ੂ ਅਸ਼ਾਂਤ ਨਹੀਂ ਹੁੰਦੇ, ਕਦੀ ਬੱਚਾ ਅਸ਼ਾਂਤ ਨਹੀਂ ਹੁੰਦਾ, ਮੂੜ ਅਸ਼ਾਂਤ ਨਹੀਂ ਹੁੰਦਾ, ਮੂਰਖ ਅਸ਼ਾਂਤ ਨਹੀਂ ਹੁੰਦਾ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਇਵੇਂ ਨਹੀਂ ਕਹਿ ਦਿੱਤਾ-

*ਰੇ ਮਨ ਐਸੋ ਕਰ ਸੰਨਿਆਸਾ॥*
*ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥*

(ਸ਼ਬਦ ਹਜ਼ਾਰੇ ਪਾ: ੧੦)

ਉਦਾਸ ਹੋ ਜਾਵਾਂਗੇ ਮਨ ਦੇ ਤੱਲ 'ਤੇ। ਧਾਰਮਿਕ ਜਗਤ ਦੇ ਵਿਚ ਇਹ ਕਹਿੰਦੇ ਹਨ ਕਿ ਨਾਮ ਜੱਪੋ, ਇਹ ਇੱਛਾ ਪੂਰੀ ਹੋਵੇਗੀ ਅਤੇ ਇਸ ਤਰ੍ਹਾਂ ਹੀ ਮੈਨੂੰ ਭਰਮਨ ਕਰਦਿਆਂ ਲੋਕੀਂ ਮਿਲਦੇ ਹਨ। ਇਹ ਸਾਡੀ ਕਾਮਨਾ ਹੈ, ਅਖੰਡ ਪਾਠ ਰਖਾਇਆ ਹੈ। ਇਹ ਸਾਡੀ ਕਾਮਨਾ ਹੈ, ਇਸ ਸਤਿਸੰਗ ਵਿਚ ਇਸ ਕਰਕੇ ਆਏ ਹਾਂ, ਪਰ ਜਿਸ ਨੂੰ ਮੱਥਾ ਟੇਕਦੇ ਹੋ, ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਨੂੰ, ਉਹ ਕਹਿ ਰਹੇ ਹਨ—



*ਆਸਾ ਮਨਸਾ ਸਗਲ ਤਿਆਗੈ*

ਆਸਾ ਕਰਕੇ ਬੈਠ ਦੁਕਾਨ 'ਤੇ, ਆਸਾ ਕਰਕੇ ਬੈਠ ਪਰਿਵਾਰ ਦੇ ਵਿਚ। ਜੇਕਰ ਤੂੰ ਸਤਿਸੰਗ ਵਿਚ ਬੈਠਾ ਹੈਂ, ਗੁਰਦੁਆਰੇ ਆਇਆ ਹੈਂ-

*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*

(ਅੰਗ ੬੩੩)

ਇਥੇ ਤੂੰ ਆਪਣੀ ਆਸਾ ਲਿਆਇਆ ਤਾਂ ਗੁਰੂ ਨਾਲ ਨਹੀਂ ਜੁੜੇਂਗਾ, ਆਪਣੀ ਆਸਾ ਨਾਲ ਜੁੜਿਆ ਰਹੇਂਗਾ। ਤੂੰ ਕੀਰਤਨ ਸੁਣ ਵੀ ਨਹੀਂ ਸਕੇਂਗਾ। ਗੁਰੂ ਘਰ ਵਿਚ ਸੁਣਨਾ ਬੰਦਗੀ ਹੈ। ਸੁਣਨਾ ਹੀ ਇਬਾਦਤ ਹੈ-

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁ ਜੀ ਸਾਹਿਬ)

ਸਾਰੇ ਪਾਪ ਹੁੰਦੇ ਹਨ ਸੁਣਨ ਨਾਲ, ਸਾਰੇ ਦੁੱਖ ਮਿਟਦੇ ਹਨ ਸੁਣਨ ਨਾਲ, ਤੇ ਗ਼ਜ਼ਬ ਦੀ ਗੱਲ ਹੈ ਕਿ ਸਭ ਤੋਂ ਔਖਾ ਕੰਮ ਹੈ ਸੁਣਨਾ। ਇਸ ਚੱਕਰ ਵਿਚ ਨਾ ਪੈਣਾ ਕਿ ਵਾਕਿਆ ਹੀ ਕੋਈ ਕੀਰਤਨ ਸੁਣ ਰਿਹਾ ਹੁੰਦਾ ਹੈ। ਕੋਈ ਕੰਠ ਨਾਲ ਜੁੜਿਆ ਹੈ। ਕੋਈ ਵਾਜੇ ਦੀਆਂ ਸੁਰਾਂ ਨਾਲ ਜੁੜਿਆ ਹੈ। ਕੋਈ ਤਬਲੇ ਦੇ ਤਾਲ ਨਾਲ ਜੁੜਿਆ ਹੈ। ਕੋਈ ਰਾਗੀਆਂ ਦੇ ਲਿਬਾਸ ਨਾਲ ਜੁੜਿਆ ਹੈ ਪਰ ਗੁਰੂ ਦੇ ਸਿੱਖ ਸ਼ਬਦ ਦੇ ਆਸ਼ਿਕ ਕੋਈ ਵਿਰਲੇ ਹੀ ਹੁੰਦੇ ਹਨ। ਜੇਕਰ ਉਸ ਢੰਗ ਨਾਲ ਵਾਕਿਆ ਹੀ ਸ਼ਬਦ ਨੂੰ ਕੋਈ ਸੁਣ ਲਏ, ਸ਼ਬਦ ਦਾ ਇਕ ਕੰਮ ਹੈ, ਜਿਵੇਂ ਸ਼ਬਦ ਅੰਦਰ ਪ੍ਰਵੇਸ਼ ਕਰੇਗਾ, ਦੁੱਖ ਬਾਹਰ ਨਿਕਲਣਗੇ, ਪਾਪ ਬਾਹਰ ਨਿਕਲਣਗੇ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ-

*ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ॥*

(ਅੰਗ ੧੪੨੭)

ਜੋ ਕੁਝ ਵੀ ਹੈ। ਸਭ ਤੋਂ ਉਦਾਸ, ਤੇ ਸਭ ਕੁਝ ਤੋਂ ਉਹੀ ਉਦਾਸ ਹੋ ਸਕਦਾ ਹੈ, ਜਿਸ ਨੇ ਸਭ ਕੁਝ ਨੂੰ ਠੀਕ ਢੰਗ ਨਾਲ ਪਰਖ ਲਿਆ ਹੈ, ਜਾਣ ਲਿਆ ਹੈ। ਧਰਮ ਦੀ ਯਾਤਰਾ ਰੋਸ਼ਨੀ ਵਿਚ ਹੁੰਦੀ ਹੈ, ਅੰਧੇਰੇ ਵਿਚ ਨਹੀਂ। ਅੰਧੇਰੇ ਵਿਚ ਠੋਕਰਾਂ ਹੁੰਦੀਆਂ ਹਨ, ਅੰਧੇਰੇ ਵਿਚ ਭਟਕਣਾਂ ਹੁੰਦੀਆਂ ਹਨ। ਅੰਧੇਰੇ ਵਿਚ ਯਾਤਰਾ ਨਹੀਂ ਹੁੰਦੀ-

*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥*
*ਹਮ ਕਹੀਅਤ ਕਲਿਜੁਗ ਕੇ ਕਾਮੀ॥*

(ਅੰਗ ੭੧੦)

ਭਗਤ ਗੁਰੂ ਰਵਿਦਾਸ ਜੀ ਕਹਿੰਦੇ ਹਨ ਕਿ ਅਸੀਂ ਤਾਂ ਕਲਿਯੁਗ ਦੀ ਕਾਮਨਾ ਨਾਲ

ਭਰੇ ਹੋਏ ਹਾਂ। ਜਿੰਨੀ ਜਗਤ ਦੀ ਸਮਝ ਪੈ ਜਾਂਦੀ ਹੈ, ਉਤਨਾ ਹੀ ਕਾਮਨਾ ਤੋਂ ਰਹਿਤ ਹੋ ਜਾਂਦੇ ਹਾਂ। ਕਾਮਨਾ ਤੋਂ ਰਹਿਤ ਬੰਦਾ ਜੀਵੇ ਕਿਸ ਤਰ੍ਹਾਂ ? ਉਦਾਸ ਬੰਦਾ ਜੀਵੇ ਕਿਸ ਤਰ੍ਹਾਂ ? ਮਨੁੱਖ ਜੀਵਨ ਦੀ ਲਾਲਸਾ ਕਿਉਂ ਕਰਦਾ ਹੈ ? ਇਹ ਜੀਵਨ ਵੀ ਦੁੱਖ ਹੈ। ਜਨਮ ਦੁੱਖ ਹੈ, ਮਰਣ ਦੁੱਖ ਹੈ, ਫਿਰ ਜੀਵਨ ਦੀ ਲਾਲਸਾ ਕਿਉਂ ? ਇਹ ਜੀਵਨ ਦੀ ਬੜੀ ਪ੍ਰਬੱਲ ਇੱਛਾ ਕਿਉਂ ? ਗੁਰਬਾਣੀ ਵੀ ਕਹਿੰਦੀ ਹੈ ਕਿ ਆਸਾ, ਇੱਛਾ, ਭਵਿੱਖ ਵਿਚ ਲੈ ਜਾਂਦੀ ਹੈ। ਕਹਿੰਦੀ ਹੈ ਕਿ ਅੱਜ ਦੁੱਖ ਹੈ, ਕੱਲ ਨਾ ਹੋਵੇ। ਉਹ ਚੀਜ਼ ਮਿਲ ਗਈ ਹੈ, ਸ਼ਾਇਦ ਦੁੱਖ ਨਾ ਹੋਵੇ। ਉਹ ਮਨ ਭਾਉਂਦਾ ਪਦਾਰਥ ਮਿਲ ਗਿਆ ਹੈ, ਸ਼ਾਇਦ ਦੁੱਖ ਨਾ ਹੋਵੇ। ਉਹ ਮਨ ਭਾਉਂਦਾ ਸਾਥੀ ਮਿਲ ਗਿਆ ਹੈ, ਸ਼ਾਇਦ ਸੁੱਖ ਮਿਲ ਜਾਏ। ਆਸ਼ਾ ਅੱਗੇ ਲੈ ਜਾਂਦੀ ਹੈ, ਪਰ ਜਦ ਮਿਲਦਾ ਹੈ ਤਾਂ ਮਿਲ ਕੇ ਪਤਾ ਚੱਲਦਾ ਹੈ ਕਿ ਦੁੱਖ ਬਣਿਆ ਹੋਇਆ ਹੈ। ਸਭ ਕੁਝ ਮਿਲਣ ਦਾ ਬੱਸ ਇਤਨਾ ਹੀ ਲਾਭ ਹੈ, ਕਿ ਸਭ ਕੁਝ ਮਿਲ ਕੇ ਪਤਾ ਚੱਲਦਾ ਹੈ ਕਿ ਕੁਝ ਨਹੀਂ ਮਿਲਿਆ।

ਕਈ ਦਫ਼ਾ ਦੇਖਦੇ ਹਾਂ ਕਿ ਰਾਜ ਘਰਾਣਿਆਂ ਦੇ ਰਾਜਕੁਮਾਰ ਬੜੀ ਛੇਤੀ ਸੰਤ ਬਣ ਜਾਂਦੇ ਹਨ, ਜਿਵੇਂ ਗੌਤਮ ਬੁੱਧ, ਮਹਾਂਵੀਰ। ਹੈਰਾਨਗੀ ਹੈ ਕਿ ਸਭ ਕੁਝ ਤਾਂ ਕੋਲ ਸੀ ਪਰ ਕਿਉਂਕਿ ਸਿਆਣਾ ਸੀ, ਮੋਟੀ ਅਕਲ ਦਾ ਬੰਦਾ ਨਹੀਂ ਸੀ। ਗੁਰਬਾਣੀ ਕਹਿੰਦੀ ਹੈ ਕਿ ਅੱਜ ਦੁੱਖ ਹੈ ਤੇ ਕੱਲ ਵੀ ਦੁੱਖ ਹੈ। ਫ਼ਰਕ ਸਿਰਫ਼ ਇੰਨਾ ਹੈ ਕਿ ਅੱਜ ਜਿਹੜਾ ਦੁੱਖ ਹੈ, ਕੱਲ ਨਾ ਹੋਵੇ। ਕੱਲ ਦੂਸਰਾ ਦੁੱਖ, ਦੁੱਖ ਬਦਲਦੇ ਰਹਿਣਗੇ। ਬਚਪਨ ਦੇ ਆਪਣੇ ਦੁੱਖ, ਜਵਾਨੀ ਦੇ ਆਪਣੇ ਦੁੱਖ, ਬੁਢੇਪੇ ਦੇ ਆਪਣੇ ਦੁੱਖ। ਅੱਜ ਦੇ ਆਪਣੇ ਦੁੱਖ, ਕੱਲ ਦੇ ਆਪਣੇ ਦੁੱਖ। ਦਿਨ ਦੇ ਆਪਣੇ ਦੁੱਖ, ਰਾਤ ਦੇ ਆਪਣੇ ਦੁੱਖ। ਦੁੱਖ ਤਾਂ ਰਹੇਗਾ, ਇਸ ਵਾਸਤੇ ਇਹ ਝੂਠੀ ਤਸੱਲੀ ਹੈ, ਕਿ ਨਾਮ ਤੋਂ ਬਿਨਾਂ, ਬੰਦਗੀ ਤੋਂ ਬਿਨਾਂ ਤੇਰੇ ਸਾਰੇ ਦੁੱਖ ਮਿਟ ਜਾਣਗੇ, ਕਿਸੇ ਕੀਮਤ 'ਤੇ ਨਹੀਂ ਮਿੱਟਦੇ। ਨਾਮ ਜੱਪਣ ਦੇ ਨਾਲ ਇਕ ਮਾਨਸਿਕ ਸਕੂਨ ਮਿਲਦਾ ਹੈ। ਇਹ ਨਾ ਸਮਝ ਲੈਣਾ ਕਿ ਕੋਈ ਉਮਰ ਲੰਬੀ ਹੋ ਜਾਂਦੀ ਹੈ, ਧਨ ਸੰਪਦਾ ਮਿਲ ਜਾਂਦੀ ਹੈ। ਫਿਰ ਤਾਂ ਕਬੀਰ ਨੂੰ ਮਿਲ ਜਾਣੀ ਚਾਹੀਦੀ ਸੀ। ਕਬੀਰ ਦੇ ਘਰ ਦੋ ਟਾਈਮ ਚੁਲ੍ਹਾ ਨਹੀਂ ਬੱਲਦਾ-

*ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥*
*ਏ ਬਾਰਿਕ ਕੈਸੇ ਜੀਵਹਿ ਰਘੁਰਾਈ॥*

(ਅੰਗ ੫੨੪)

ਭਾਵੇਂ ਖੱਡੀ 'ਤੇ ਕੱਪੜਾ ਬੁਣਦਾ ਹੈ, ਪਰ ਕਬੀਰ ਕਹਿੰਦੇ ਹਨ-

*ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ॥*

(ਅੰਗ ੯੬੯)

ਧਨਵਾਨਾਂ ਕੋਲ ਧਨ ਹੈ, ਮੇਰੇ ਕੋਲ ਸ਼ਾਂਤੀ ਹੈ। ਧਨਵਾਨਾਂ ਕੋਲ ਪਦਾਰਥ ਹੈ, ਮੇਰੇ ਕੋਲ ਪ੍ਰਮਾਤਮਾ ਹੈ। ਹੁਣ ਪ੍ਰਮਾਤਮਾ ਅਦ੍ਰਿਸ਼ ਹੈ। ਪਰਬਲ ਜੀਵਨ ਦੀ ਲਾਲਸਾ ਹੈ-

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥*



ਬੜੀ ਪ੍ਰਬੱਲ ਇੱਛਾ ਹੈ, ਹਾਲਾਂਕਿ ਗੁਰਬਾਣੀ ਕਹਿੰਦੀ ਹੈ ਕਿ ਜੀਵਨ ਦੁੱਖ ਹੈ। ਜੇ ਜੀਵਨ ਦਾ ਮੂਲ ਕਾਰਣ ਦੁੱਖ ਹੈ, ਤਾਂ ਜੀਵਨ ਦੁੱਖ ਹੈ, ਅੱਗੋਂ ਮਰਣਾ ਦੁੱਖ ਹੈ, ਪਰ ਦੁੱਖ ਨਾ ਜਨਮ ਦਾ ਕਬੂਲ, ਨਾ ਮਰਣ ਦਾ ਕਬੂਲ, ਕਿਉਂਕਿ ਮੌਤ ਵੀ ਕਬੂਲ ਨਹੀਂ।

*ਆਸਾ ਮਨਸਾ ਸਗਲ ਤਿਆਗੈ*

(ਅੰਗ ੬੩੩)

ਜਿੱਥੇ ਅਸੀਂ ਜੋੜੇ ਰੱਖ ਕੇ ਆਏ ਹਾਂ ਉਥੇ ਹੀ ਰੱਖ ਕੇ ਆ।

*ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥*

(ਅੰਗ ੧੩੭੦)

ਕੋਈ ਇੱਛਾ ਨਾਲ ਨਾ ਲੈ ਕੇ ਆਈਂ। ਫਿਰ ਗੱਲ ਨੂੰ ਸਮਝ ਨਹੀਂ ਸਕੇਂਗਾ। ਮਨੋਕਾਮਨਾਵਾਂ ਤਾਂ ਲੈ ਕੇ ਆਉਂਦੇ ਹਨ ਧਾਰਮਿਕ ਮੰਦਰਾਂ ਦੇ ਵਿਚ, ਹੋਰ ਕੀ ਹੈ। ਕਾਮਨਾ ਲੈ ਕੇ ਚਲੇ, ਜਿਵੇਂ ਜੋੜੇ ਲੈ ਜਾਣਾ ਮਨ੍ਹਾਂ ਹੈ, ਪੈਰਾਂ ਵਿਚ ਜੁੱਤੀਆਂ ਪਾ ਕੇ ਮੰਦਰ, ਗੁਰਦੁਆਰੇ, ਮਸਜਿਦ ਵਿਚ ਨਹੀਂ ਜਾ ਸਕਦੇ। ਭਾਵੇਂ ਚਰਚ ਵਿਚ ਜਾਂਦੇ ਰਹਿਣ। ਗੁਰਬਾਣੀ ਕਹਿੰਦੀ ਹੈ ਕਿ ਤਨ ਦੀ ਜੁੱਤੀ ਲਾਹ ਕੇ ਆਏ ਹਾਂ, ਮਨ ਦੀ ਜੁੱਤੀ ਵੀ ਉਤਾਰ ਕੇ ਆ। ਆਸਾ ਤੈਨੂੰ ਇੱਧਰ ਉੱਧਰ ਦੁੜਾਈ ਫਿਰਦੀ ਹੈ, ਜਿਵੇਂ ਜੁੱਤੀਆਂ ਕਰਕੇ ਤੂੰ ਭੱਜਦਾ, ਦੌੜਦਾ ਹੈਂ। ਜ਼ਮੀਨ ਗਰਮ ਹੈ, ਬਚਾਉਂਦੀ ਹੈ ਤੈਨੂੰ। ਆਸਾ ਤੈਨੂੰ ਜਲਾਈ ਜਾਂਦੀ ਹੈ ਤੇ ਦੁੱਖ, ਪਰ ਸੁੱਖ ਦੀ ਆਸਾ ਤੈਨੂੰ ਦੁੱਖ ਮਹਿਸੂਸ ਨਹੀਂ ਹੋਣ ਦੇਂਦੀ। ਗੁਰੂ ਗੋਬਿੰਦ ਸਿੰਘ ਜੀ ਨੇ ਸ਼ਰਤ ਲਗਾ ਦਿੱਤੀ-

*ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥*

(ਸ਼ਬਦ ਹਜ਼ਾਰੇ ਪਾ: ੧੦)

ਬਨ ਵਿਚ ਜਾ ਕੇ ਉਦਾਸ ਹੋਣ ਦੀ ਲੋੜ ਕੋਈ ਨਹੀਂ। ਘਰ ਨੂੰ ਉਜਾੜ ਸਮਝ ਰੱਖੀ ਹੈ। ਕਿਸੇ ਬੰਦੇ ਨੂੰ ਹਾਊਸ ਅਰੈਸਟ ਕਰ ਲਈਏ ਚਾਰ-ਪੰਜ ਦਿਨ ਦੇ ਲਈ ਤਾਂ ਪੰਜਵੇਂ ਦਿਨ ਚਾਰ ਦੀਵਾਰੀਆਂ ਨਾਲ ਗੱਲਾਂ ਕਰੇਗਾ। ਕਹਿੰਦੇ ਹਨ ਘਰ ਨੂੰ ਹੀ ਉਜਾੜ ਸਮਝ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ *ਬਨ ਸੇ ਸਦਨ* ਬਨ ਵਰਗਾ ਹੀ ਸਦਨ, ਘਰ ਜੰਗਲ ਵਰਗਾ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜਿਸ ਨੇ ਘਰ ਬਨ ਵਰਗਾ ਸਮਝ ਲਿਆ ਹੈ, ਜੰਗਲ ਵਰਗਾ ਸਮਝ ਲਿਆ ਹੈ, ਉਹ ਸਿਆਣਾ ਤੇ ਸੂਝਵਾਨ ਹੈ। ਤੂੰ ਜਦ ਇਸ ਜੀਵਨ ਤੋਂ ਉਦਾਸ ਨਹੀਂ ਹੋਵੇਂਗਾ ਤੇ ਪਰਮ ਜੀਵਨ ਦੀ ਤਲਾਸ਼ ਨਹੀਂ ਕਰੇਂਗਾ, ਪ੍ਰਭੂ ਦੀ ਪ੍ਰਾਪਤੀ ਨਹੀਂ ਹੋਵੇਗੀ। ਪ੍ਰਮਾਤਮਾ ਦੀ ਤਲਾਸ਼ ਉਹੀ ਕਰਦੇ ਹਨ ਜੋ ਪਦਾਰਥਾਂ ਤੋਂ ਉਦਾਸ ਹੋ ਜਾਣ ਅਤੇ ਉਦਾਸ ਉਹੀ ਹੁੰਦੇ ਹਨ, ਜੋ ਬਹੁਤ ਸਿਆਣੇ ਹੋਣ। ਅੱਜ ਇੰਨੀਆਂ ਹੀ ਵਿਚਾਰਾਂ ਪ੍ਰਵਾਨ ਕਰਨੀਆਂ। ਸਾਹਿਬ ਰਹਿਮਤ ਕਰਨ। ਭੁੱਲ ਚੁੱਕ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਸੁਭ ਦ੍ਰਿਸਟਿ ਦੋਖ ਦ੍ਰਿਸਟਿ

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਧੰਨ ਗੁਰੂ ਨਾਨਕ ਦੇਵ ਜੀ ਦੇ ਇਕ ਬੋਲ ਤੋਂ ਵੀਚਾਰ ਆਪ ਨੂੰ ਸਰਵਨ ਕਰਾਉਣ ਦੀ ਨਿਮਾਣੀ ਕੋਸ਼ਿਸ਼ ਕਰ ਰਿਹਾ ਹਾਂ-

*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥*
*ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥*
*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥*
*ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥*
*ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥*
*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥*

(ਅੰਗ ੭੬੫)

Vol-5

ਧੰਨ ਗੁਰੂ ਨਾਨਕ ਦੇਵ ਜੀ ਨੇ ਚੰਦ ਪੰਗਤੀਆਂ ਨਾਲ ਜਿਵੇਂ ਸਾਗਰ ਨੂੰ ਗਾਗਰ ਵਿਚ ਬੰਦ ਕਰ ਦਿੱਤਾ ਹੈ। ਪ੍ਰਕ੍ਰਿਤੀ ਵਿਚ ਗ਼ੌਰ ਨਾਨ ਦੇਖੀਏ ਤਾਂ ਉਸਦੀ ਸਾਜਨਾ ਵਿਚ ਅਜਿਹਾ ਕੁਝ ਵੀ ਨਹੀਂ ਹੈ ਜਿਸਦੇ ਵਿਚ ਕੋਈ ਗੁਣ ਨਾ ਹੋਵੇ ਅਤੇ ਅਜਿਹਾ ਕੋਈ ਵੀ ਨਹੀਂ ਹੈ ਜਿਸਦੇ ਵਿਚ ਔਗੁਣ ਨਾ ਹੋਵੇ। ਜਿਸਨੂੰ ਅਸੀਂ ਕਹਿੰਦੇ ਹਾਂ ਦੋਖ ਦ੍ਰਿਸਟਿ। ਦੋਖ ਦ੍ਰਿਸਟਿ ਤੋਂ ਮੁਰਾਦ ਹੈ ਹਰ ਇਕ ਵਿਚ ਦੋਖ ਦੇਖਣਾ। ਦੂਜਾ ਹੈ ਸ਼ੁਭ ਦ੍ਰਿਸ਼ਟਿ। ਇਸਦੇ ਵਿਚ ਸ਼ੁਭ ਕੀ ਹੈ। ਧਾਰਮਿਕ ਗਿਆਨੀ ਤਾਂ ਅਜਿਹਾ ਕਹਿੰਦੇ ਹਨ ਕਿ ਮਨੁੱਖਤਾ ਨੂੰ ਇਹਨਾਂ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ - ਕੁਝ ਸ਼ੁਭ ਦ੍ਰਿਸ਼ਟਿ ਵਾਲੇ ਹਨ, ਕੁਝ ਦੋਖ ਦ੍ਰਿਸ਼ਟਿ ਵਾਲੇ ਹਨ। ਦੋਖ ਦ੍ਰਿਸ਼ਟਿ ਵਾਲਿਆਂ ਦੀ ਗਿਣਤੀ ਬਹੁਤ ਜ਼ਿਆਦਾ ਹੈ। ਦੋਖ ਦ੍ਰਿਸ਼ਟਿ ਦੇਖਣ ਦਾ ਆਪਣਾ ਢੰਗ ਹੈ। ਸ਼ੁਭ ਦ੍ਰਿਸ਼ਟਿ ਦੇਖਣ ਦਾ ਵੀ ਆਪਣਾ ਤੌਰ-ਤਰੀਕਾ ਹੈ। ਤੁਸੀਂ ਆਖੋਗੇ ਦੇਖਣਾ ਹੀ ਹੈ, ਤੌਰ ਤਰੀਕਾ ਕੀ ਹੈ ? ਦੋਖ ਦ੍ਰਿਸ਼ਟਿ ਦੂਜੇ ਨੂੰ ਬੜਾ ਗਹਿਰਾ ਦੇਖਦਾ ਹੈ। ਅਗਲੇ ਦੇ ਕੱਪੜੇ ਹੀ ਨਹੀਂ ਲਾਹੁੰਦਾ, ਅਗਲੇ ਦੀ ਖਲੜੀ ਉਧੇੜਦਾ ਹੈ। ਖਲੜੀ ਦੇ ਥੱਲੇ ਤਾਂ ਹੱਡੀਆਂ ਹਨ, ਮਾਸ ਹੈ, ਮਿੱਜ ਹੈ, ਦੁਰਗੰਧ ਹੀ ਦੁਰਗੰਧ ਹੈ। ਸ਼ੁਭ ਦ੍ਰਿਸ਼ਟਿ ਸਿਰਫ਼ ਦੂਜੇ ਨੂੰ ਉਤੋਂ ਉਤੋਂ ਦੇਖਦਾ



ਹੈ। ਕੱਪੜਿਆਂ ਨੂੰ ਦੇਖਦਾ ਹੈ, ਖਲੜੀ ਨੂੰ ਦੇਖਦਾ ਹੈ। ਇਸਦਾ ਮਤਲਬ ਸ਼ੁਭ ਦ੍ਰਿਸ਼ਟਿ ਵਾਲੇ ਕੋਲ ਉਪਰਲੀ ਦ੍ਰਿਸ਼ਟ ਹੁੰਦੀ ਹੈ ਸਿਰਫ਼ ਉੱਪਰ ਉੱਪਰ ਦੇਖਣ ਦੀ। ਨਹੀਂ, ਉਸਦੇ ਕੋਲ ਵੀ ਗਹਿਰੀ ਦ੍ਰਿਸ਼ਟ ਹੁੰਦੀ ਹੈ, ਪਰ ਉਹ ਗਹਿਰੀ ਦ੍ਰਿਸ਼ਟ ਆਪਣੇ 'ਤੇ ਰੱਖਦਾ ਹੈ। ਜਿਵੇਂ ਆਪਣੇ ਨੂੰ ਗਹਿਰਾਈ ਵਿਚ ਦੇਖਦਾ ਹੈ ਤਾਂ ਫਿਰ ਐਲਾਨੀਆ ਕਹਿ ਉੱਠਦਾ ਹੈ-

*ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥*

(ਅੰਗ ੧੩੬੪)

ਮੈਂ ਐਲਾਨੀਆ ਕਹਿੰਦਾ ਹਾਂ ਕਿ ਸੰਸਾਰ ਵਿਚ ਮੇਰੇ ਵਰਗਾ ਬੁਰਾ ਕੋਈ ਨਹੀਂ। ਬਹੁਤ ਗਹਿਰੀ ਦ੍ਰਿਸ਼ਟ ਹੈ, ਆਪਣੇ ਨੂੰ ਦੇਖਦਾ ਹੈ। ਸ਼ੁਭ ਦ੍ਰਿਸ਼ਟਿ ਦੂਜੇ ਨੂੰ ਉਤੋਂ ਉਤੋਂ ਦੇਖਦਾ ਹੈ। ਉੱਪਰ-ਉੱਪਰ ਤਾਂ ਹਰ ਮਨੁੱਖ ਨੇ ਸ਼ੁਭ ਹੀ ਰੱਖਿਆ ਹੋਇਆ ਹੈ। ਕੱਪੜੇ ਚੰਗੇ ਰੱਖੇ ਹੋਏ ਹਨ, ਮੂੰਹ-ਮੱਥਾ ਧੋਇਆ ਹੋਇਆ ਹੈ। ਉੱਪਰ-ਉੱਪਰ ਇਸਨੇ ਬੜਾ ਗਿਆਨ, ਦਾਨ, ਬੜੀ ਸ਼ਰਾਫ਼ਤ, ਭਲੇ-ਮਾਨਸੀ ਉੱਪਰ-ਉੱਪਰ ਰੱਖੀ ਹੋਈ ਹੈ। ਜਿਹੜਾ ਮਨੁੱਖ ਦੂਜਿਆਂ ਨੂੰ ਉਪਰੋਂ-ਉੱਪਰੋਂ ਦੇਖਦਾ ਹੈ ਤਾਂ ਸਾਰਿਆਂ ਵਿਚ ਸ਼ੁਭ ਹੀ ਦਿਖਾਈ ਦਿੰਦਾ ਹੈ। ਦੋਖ ਦ੍ਰਿਸ਼ਟਿ ਦੂਜਿਆਂ ਨੂੰ ਬੜਾ ਗਹਿਰਾ ਦੇਖਣਾ ਹੈ ਤਾਂ ਦੂਜੇ ਵਿਚ ਦੁਰਗੰਧੀ ਦਿਖਾਈ ਦਿੰਦੀ ਹੈ। ਉੱਪਰੀ ਦ੍ਰਿਸ਼ਟ ਉਹ ਆਪਣੇ 'ਤੇ ਰੱਖਦਾ ਹੈ। ਖ਼ੁਦ ਆਪਣੇ ਆਪ ਨੂੰ ਸ਼ੁਭ ਮੰਨ ਲੈਂਦਾ ਹੈ ਤੇ ਦੂਜਿਆਂ ਨੂੰ ਦੋਖੀ ਮੰਨ ਲੈਂਦਾ ਹੈ। ਜਦੋਂ ਦੂਜੇ ਦੋਖੀ ਹਨ, ਫਿਰ ਦੂਜਿਆਂ ਦੀ ਨਿੰਦਾ ਚਲੇਗੀ। ਜਗਤ ਵਿਚ ਵਿਆਪਕ ਨਿੰਦਾ ਹੈ, ਕਿਉਂਕਿ ਜਗਤ ਵਿਚ ਵਿਆਪਕ ਦੋਖ ਦ੍ਰਿਸ਼ਟਿ ਹੈ। ਸ਼ੁਭ ਦੇਖਦਾ ਹੋਵੇ ਤਾਂ ਪਸ਼ੂਆਂ ਵਿਚ ਵੀ ਮਿਲ ਜਾਣਗੇ। ਜੇ ਦੋਖ ਦ੍ਰਿਸ਼ਟਿ ਰੱਖਣੀ ਹੈ ਤਾਂ ਬੜੇ-ਬੜੇ ਦੇਵਤਿਆਂ ਅਵਤਾਰਾਂ ਵਿਚ ਵੀ ਕੁਝ ਦੋਖ ਦਿਖਾਈ ਦੇ ਜਾਏਗਾ। ਇਸ ਲਈ ਅਜ਼ੀਮ ਗੁਨਾਹ ਹੈ ਦੋਖ ਦ੍ਰਿਸ਼ਟਿ ਅਤੇ ਸਭ ਤੋਂ ਉੱਚਾ ਪੁੰਨ ਹੈ ਸ਼ੁਭ ਦ੍ਰਿਸ਼ਟਿ। ਹੱਥਾਂ ਪੈਰਾਂ ਦਾ ਨਿਰਮਲ ਹੋ ਜਾਣਾ ਬੜੀ ਸੌਖੀ ਖੇਡ ਹੈ, ਦ੍ਰਿਸ਼ਟੀ ਉਤਨੀ ਦੇਰ ਤੱਕ ਸ਼ੁਭ ਨਹੀਂ ਹੁੰਦੀ ਜਿੰਨੀ ਦੇਰ ਤੱਕ ਮਨ ਸ਼ੁਭ ਨਾ ਹੋਵੇ। ਲੋਕੀਂ ਆਪਣੇ ਮਿੱਤਰਾਂ ਨੂੰ, ਹਮਦਰਦਾਂ ਨੂੰ ਚਿੱਠੀਆਂ ਲਿਖਦੇ ਹਨ, ਥੱਲੇ ਲਿਖ ਦਿੰਦੇ ਹਨ- ਸ਼ੁਭ ਚਿੰਤਕ। ਜੋ ਸ਼ੁਭ ਨਹੀਂ ਹੈ, ਉਹ ਸ਼ੁਭ ਚਿੰਤਕ ਨਹੀਂ ਹੈ। ਸ਼ੁਭ ਚਿੰਤਕ ਹੋਣ ਲਈ ਪਹਿਲਾਂ ਸ਼ੁਭ ਹੋਣਾ ਪਵੇਗਾ। ਸਤਿਗੁਰੂ ਕਹਿੰਦੇ ਹਨ-

*ਮਨਿ ਮੈਲੈ ਸਭੁ ਕਿਛੁ ਮੈਲਾ*

(ਅੰਗ ੫੫੮)

ਜਿਸਦਾ ਮਨ ਮੈਲਾ ਹੈ ਉਸਦਾ ਦਾਨ ਵੀ ਮੈਲਾ, ਉਸਦਾ ਗਿਆਨ ਵੀ ਮੈਲਾ, ਉਸਦਾ ਪੁੰਨ ਵੀ ਮੈਲਾ। ਇਸ ਮੈਲ ਨੂੰ ਕਿਵੇਂ ਧੋਣਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਇਕ ਢੰਗ ਦੱਸਦੇ ਹਨ। ਦੋਖ ਦ੍ਰਿਸ਼ਟਿ ਦਾ ਇਕ ਬੜਾ ਭਾਰੀ ਨੁਕਸਾਨ ਹੈ। ਕੀ ? ਹਰ ਇਕ ਵਿਚ ਔਗੁਣ ਦੇਖਦੇ ਜਾਣਾ, ਸਹਿਜੇ-ਸਹਿਜੇ ਉਹਨਾਂ ਔਗੁਣਾਂ ਨਾਲ ਹੀ ਸੰਬੰਧ ਜੁੜ ਜਾਂਦਾ ਹੈ। ਔਗੁਣ ਦੇਖਣਾ ਸਭ ਤੋਂ ਵੱਡਾ ਔਗੁਣ ਹੈ। ਦੋਖ ਦੇਖਣ ਲਈ ਅਗਲੇ ਦੇ ਪਰਦੇ ਚੁੱਕਣੇ ਪੈਣਗੇ। ਪ੍ਰਮਾਤਮਾ ਅਜਿਹਾ ਰਹੀਮ-ਕਰੀਮ ਹੈ ਕਿ ਸਭ ਦੇ ਪਰਦੇ ਢੱਕਦਾ ਹੈ।

*ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ॥*

(ਅੰਗ ੧੧੧੭)

ਪੰਜਵੇਂ ਗੁਰੂ ਨਾਨਕ ਗੁਰੂ ਅਰਜਨ ਦੇਵ ਜੀ ਏਥੋਂ ਤੱਕ ਕਹਿੰਦੇ ਹਨ-

*ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ॥*

(ਸੁਖਮਨੀ ਸਾਹਿਬ)

ਲੋਕਾਂ ਨੂੰ ਕੱਖ ਪਤਾ ਨਹੀਂ। ਤੇਰੇ ਬਹੁਤ ਸਾਰੇ ਛਿੱਦਰ, ਤੇਰੇ ਬਹੁਤ ਸਾਰੇ ਔਗੁਣ ਢੱਕੇ ਪਏ ਹਨ। ਹੋਰ ਕਿਸੇ ਨੇ ਨਹੀਂ ਢੱਕੇ, ਪ੍ਰਮਾਤਮਾ ਨੇ ਢੱਕੇ ਹੋਏ ਹਨ। ਕਿੰਨੀ ਬੇਈਮਾਨੀ, ਕਿੰਨੀ ਠੱਗੀ, ਹੰਕਾਰ ਆਸ਼ਰਿਤ ਕੀਤੇ ਗਏ, ਕਰਮ ਲੋਭ ਆਸ਼ਰਿਤ ਕੀਤੇ ਗਏ, ਸਭ ਢੱਕੇ ਗਏ। ਕਿਸੇ ਨੂੰ ਕੁਝ ਨਹੀਂ ਪਤਾ। ਪ੍ਰਮਾਤਮਾ ਨੂੰ ਪਤਾ ਹੈ। ਪ੍ਰਮਾਤਮਾ ਦੇਖਦਾ ਪਿਆ ਹੈ ਤੇ ਪਰਦੇ ਪਾਈ ਜਾ ਰਿਹਾ ਹੈ। ਮਨੁੱਖ ਦੇਖਦਾ ਵੀ ਨਹੀਂ ਤੇ ਪਰਦੇ ਚੁੱਕੀ ਜਾ ਰਿਹਾ ਹੈ। ਸ਼ੁਭ ਦ੍ਰਿਸ਼ਟਿ ਹਰ ਇਕ ਵਿਚ ਗੁਣ ਦੇਖਦਿਆਂ-ਦੇਖਦਿਆਂ ਇਕ ਦਿਨ ਮਨੁੱਖ ਆਪ ਗੁਣਾਂ ਦਾ ਸਾਗਰ ਬਣ ਜਾਂਦਾ ਹੈ। ਇਸ ਲਈ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਨੂੰ ਸਮਝਾ ਰਹੇ ਹਨ-

*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥*

(ਅੰਗ ੭੬੫)

ਹਰ ਮਨੁੱਖ ਗੁਣਾਂ ਦਾ ਡੱਬਾ ਹੈ। ਜਿਸਦੀ ਦ੍ਰਿਸ਼ਟੀ ਸ਼ੁਭ ਹੋ ਗਈ ਹੈ, ਉਸਦਾ ਮਨ ਸ਼ੁਭ ਹੈ ਤੇ ਜਿਸਦਾ ਮਨ ਸ਼ੁਭ ਹੈ, ਉਹੀ ਭਗਤ ਹੈ, ਗੁਰਮੁਖ ਹੈ। ਕੋਈ ਅਜਿਹਾ ਨਹੀਂ ਹੈ ਜਿਸਦੇ ਅੰਦਰ ਪ੍ਰਮਾਤਮਾ ਦੀ ਜੋਤ ਨਹੀਂ ਜਗਦੀ।

*ਸਭ ਮਹਿ ਜੋਤਿ ਜੋਤਿ ਹੈ ਸੋਇ॥*

(ਕੀਰਤਨ ਸੋਹਿਲਾ)

ਉਹ ਜਗਮਗਾਉਂਦੀ ਜੋਤ ਸਾਰਿਆਂ ਵਿਚ ਹੈ, ਪਰ ਭਿਆਨਕ ਦੁਰਗੰਧੀ ਵੀ ਸਾਰਿਆਂ ਵਿਚ ਹੈ। ਹੱਡੀਆਂ ਅਤੇ ਮਾਸ ਸਾਰਿਆਂ ਵਿਚ ਹੈ। ਦੋਖ ਦ੍ਰਿਸ਼ਟ ਵਾਲੇ ਮਨੁੱਖ ਦੇਵਤਿਆਂ ਨੂੰ ਵੀ ਅੱਗੇ ਕਰਕੇ ਨੰਗਾ ਕਰਦੇ ਹਨ। ਇਸ ਦੇਵਤੇ ਵਿਚ ਇਹ ਔਗੁਣ ਹੈ, ਇਸ ਅਵਤਾਰ ਵਿਚ ਇਹ ਖ਼ਾਮੀ ਹੈ। ਹਰ ਅਵਤਾਰ ਨੇ ਆਪਣੇ ਸਮੇਂ ਦੇ ਮੁਤਾਬਿਕ ਫ਼ੈਸਲਾ ਕੀਤਾ ਹੁੰਦਾ ਹੈ। ਸਮਾਂ ਬਦਲਦਾ ਹੈ, ਤੌਰ-ਤਰੀਕੇ ਬਦਲਦੇ ਹਨ ਤੇ ਸਮੇਂ ਨਾਲ ਜੋ ਤੌਰ ਤਰੀਕੇ ਬਦਲ ਗਏ ਹਨ, ਤਾਂ ਪਿਛਲੇ ਤੌਰ ਤਰੀਕਿਆਂ ਨੂੰ ਭੰਡਣਾ ਕੋਈ ਅਕਲਮੰਦੀ ਨਹੀਂ ਹੈ। ਸਾਰੇ ਅਵਤਾਰ ਆਪਣੇ ਸਮੇਂ ਦੇ ਮੁਤਾਬਿਕ ਠੀਕ ਹਨ। ਜਿਵੇਂ ਸਰਦੀਆਂ ਵਿਚ ਬੰਦੇ ਨੇ ਗਰਮ ਕੱਪੜੇ ਪਾਏ ਹੁੰਦੇ ਹਨ। ਦੋ-ਦੋ ਸਵੈਟਰ, ਸਾਰੇ ਊਨੀ ਕੱਪੜੇ, ਫਿਰ ਗਰਮੀ ਆ ਜਾਂਦੀ ਹੈ ਤੇ ਮਨੁੱਖ ਉਹ ਸਾਰੇ ਕੱਪੜੇ ਲਾਹ ਦਿੰਦਾ ਹੈ। ਫਿਰ ਹਲਕੇ ਸੂਤੀ ਕੱਪੜੇ, ਠੰਢੇ ਕੱਪੜੇ ਪਾਉਂਦਾ ਹੈ। ਜੇ ਉਸਨੂੰ ਆਖੀਏ ਕਿ ਹੱਦ ਹੋ ਗਈ, ਤੂੰ ਤਾਂ ਪਰੰਪਰਾ ਤੋੜ ਕੇ ਰੱਖ ਦਿੱਤੀ। ਪਰੰਪਰਾ ਤਾਂ ਮੋਟੇ ਕੱਪੜੇ, ਗਰਮ ਕੱਪੜੇ ਪਾਉਣ ਦੀ ਸੀ। ਕਹਿ ਸਕਦਾ ਸੀ ਕਿ ਪਰੰਪਰਾ ਸੀ, ਪਰ ਸਰਦੀ ਵਿਚ ਪਾਉਣ ਦੀ, ਗਰਮੀ ਵਿਚ ਪਾਉਣ ਦੀ ਪਰੰਪਰਾ ਨਹੀਂ ਹੈ। ਜਿਹੜੀ ਪਰੰਪਰਾ ਮਹਾਂਪੁਰਸ਼ ਨੇ, ਅਵਤਾਰ ਨੇ ਮਨੁੱਖਤਾ ਦੀ ਝੋਲੀ ਵਿਚ ਪਾਈ ਹੈ, ਉਸ ਯੁੱਗ ਦੀ ਉਹੀ ਲੋੜ ਸੀ। ਇਸ ਲਈ ਕੋਈ ਅਵਤਾਰ ਗ਼ਲਤ ਨਹੀਂ, ਕੋਈ ਸੰਤ ਗ਼ਲਤ ਨਹੀਂ। ਇਹ ਤਾਂ ਮਨੁੱਖ ਦੀ ਦੋਖ ਦ੍ਰਿਸ਼ਟਿ ਹੁੰਦੀ ਹੈ ਕਿ ਨਹੀਂ ਜੀ, ਉਸਨੇ ਤਾਂ ਹੱਦ ਹੋ ਗਈ ਕੱਪੜੇ ਹੀ ਬਦਲ ਲਏ। ਹੁਣ ਕੌਣ ਦੱਸੇ ਕਿ ਰੁੱਤ ਹੀ ਬਦਲ ਗਈ ਹੈ।



ਇਕ ਮਾਸੂਮ ਬੱਚਾ ਹੈ, ਮਾਂ-ਬਾਪ ਨੇ ਨਵਾਂ ਸੂਟ ਬਜ਼ਾਰੋਂ ਲਿਆ ਕੇ ਦਿੱਤਾ ਹੈ। ਪੰਜ-ਛੇ ਸਾਲ ਦਾ ਬੱਚਾ ਹੈ, ਉਸਨੂੰ ਪਹਿਨਾਇਆ। ਬੱਚਾ ਬੜਾ ਖ਼ੁਸ਼। ਦੋ-ਚਾਰ ਵਾਰੀ ਪਹਿਨਾ ਕੇ ਮਾਂ-ਬਾਪ ਨੇ ਧੋ ਕੇ ਰੱਖ ਦਿੱਤਾ। ਬੱਚਾ 22-23 ਸਾਲ ਦਾ ਹੋ ਗਿਆ। ਜਵਾਨ ਹੋ ਗਿਆ ਤੇ ਉਸਦਾ ਜਨਮ ਦਿਨ ਮਨਾਇਆ ਜਾ ਰਿਹਾ ਹੈ, ਉਹੀ ਸੂਟ ਜਿਹੜਾ ਸਾਂਭਿਆ ਸੀ, ਕਿਹਾ ਬੇਟਾ ਪਾ ਲੈ। ਬੱਚਾ ਕਹਿੰਦਾ ਹੈ, ਹੁਣ ਤਾਂ ਮੈਨੂੰ ਨਹੀਂ ਆ ਸਕਦਾ। ਤੂੰ ਇਹ ਸੂਟ ਪਾ ਕੇ ਬੜਾ ਖ਼ੁਸ਼ ਹੁੰਦਾ ਰਿਹਾ ਹੈਂ। ਸਾਡੀ ਖ਼ੁਸ਼ੀ ਲਈ ਪਾ। ਪਾਂਦਾ ਰਿਹਾ ਹਾਂ, ਪਰ ਜਦੋਂ ਮੈਂ ਬੱਚਾ ਸੀ। ਹੁਣ ਮੈਂ ਜਵਾਨ ਹਾਂ। ਯੁੱਗ ਵੀ ਬੱਚੇ ਹੁੰਦੇ ਹਨ, ਯੁੱਗ ਵੀ ਜਵਾਨ ਹੁੰਦੇ ਹਨ। ਸਮਾਂ ਵੀ ਬੱਚਾ ਹੁੰਦਾ ਹੈ, ਜਵਾਨ ਹੁੰਦਾ ਹੈ ਅਤੇ ਬੁੱਢਾ ਹੁੰਦਾ ਹੈ। ਬੱਚੇ ਦੀਆਂ ਆਪਣੀਆਂ ਲੋੜਾਂ ਹਨ, ਜਵਾਨ ਦੀਆਂ ਆਪਣੀਆਂ ਲੋੜਾਂ ਹਨ, ਬੁੱਢੇ ਦੀਆਂ ਆਪਣੀਆਂ ਲੋੜਾਂ ਹਨ। ਮਹਾਨ ਬੇਵਕੂਫ਼ੀ ਹੋਵੇਗੀ ਕਿ ਬੱਚੇ ਦੀਆਂ ਲੋੜਾਂ ਕੋਈ ਜਵਾਨ 'ਤੇ ਥੋਪੇ ਤੇ ਜਵਾਨ ਦੀਆਂ ਲੋੜਾਂ ਦੀ ਪੰਡ ਕੋਈ ਬੁੱਢੇ ਦੇ ਸਿਰ 'ਤੇ ਰੱਖ ਦੇਵੇ ਤੇ ਬੁੱਢੇ ਦੀਆਂ ਲੋੜਾਂ ਕੋਈ ਪੰਜ ਸਾਲ ਦੇ ਬੱਚੇ ਦੇ ਸਿਰ 'ਤੇ ਰੱਖ ਦੇਵੇ, ਇਹ ਕੋਈ ਅਕਲਮੰਦੀ ਨਹੀਂ। ਬਦਲਦੀਆਂ ਹਨ ਪਰੰਪਰਾਵਾਂ। ਬਦਲਦੇ ਹਨ ਕੱਪੜੇ ਸਰੀਰ ਦੇ, ਸਰੀਰ ਬਦਲਦਾ ਹੈ। ਬਦਲਦੇ ਹਨ ਤੌਰ-ਤਰੀਕੇ, ਯੁੱਗ ਬਦਲਦਾ ਹੈ। ਸਰੀਰ ਦੇ ਮੁਤਾਬਿਕ ਜੋ ਕੱਪੜੇ ਪੁਆਏ ਗਏ ਸਨ, ਠੀਕ ਹਨ। ਉਸ ਸਮੇਂ ਠੀਕ ਸਨ। ਜਿਹੜੀ ਮਰਿਆਦਾ, ਜਿਹੜੀ ਪਰੰਪਰਾ ਜਿਸ ਸਮੇਂ ਜਿਸ ਅਵਤਾਰੀ ਪੁਰਸ਼ ਨੇ ਮਨੁੱਖਤਾ ਦੀ ਝੋਲੀ ਵਿਚ ਪਾਈ ਸੀ, ਠੀਕ ਸੀ। ਜਦੋਂ ਕੋਈ ਅਵਤਾਰੀ ਪੁਰਸ਼ਾਂ ਨੂੰ ਭੰਡਣ ਲੱਗ ਪੈਂਦਾ ਹੈ ਉਦੋਂ ਬੜੀ ਚੋਟ ਪਹੁੰਚਦੀ ਹੈ। ਕੌਣ ਦੱਸੇ ਕਿ ਹਰ ਯੁੱਗ ਦੀ ਆਪਣੀ ਲੋੜ ਹੈ।

ਦੋਖ ਦ੍ਰਿਸ਼ਟਿ ਰੱਖਣ ਵਾਲਾ ਇਕ ਦਿਨ ਮਹਾਨ ਦੁੱਖੀ ਹੋ ਕੇ ਰਹਿ ਜਾਂਦਾ ਹੈ। ਸ਼ੁਭ ਦ੍ਰਿਸ਼ਟਿ ਹਰ ਇਕ ਵਿਚ ਸ਼ੁਭ ਦੇਖਦਿਆਂ-ਦੇਖਦਿਆਂ ਇਕ ਦਿਨ ਆਪ ਸ਼ੁਭ ਹੋ ਜਾਂਦਾ ਹੈ ਅਤੇ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ। ਬੜੀ ਭਾਰੀ ਸਾਧਨਾ ਕਰਦਾ ਹੋਵੇ ਪਰ ਦ੍ਰਿਸ਼ਟੀ ਦੇ ਵਿਚ ਦੋਖ ਹੈ ਤਾਂ, ਕੁਝ ਵੀ ਨਹੀਂ ਹੈ। ਦੋਖ ਦ੍ਰਿਸ਼ਟਿ ਵਾਲਾ ਹਰ ਇਕ ਨੂੰ ਭੰਡੇਗਾ। ਰਵਿਦਾਸ ਤਾਂ ਕਹਿੰਦੇ ਹਨ-

*ਜੇ ਓਹੁ ਅਠਸਠਿ ਤੀਰਥ ਨ੍ਹਾਵੈ॥*
*ਜੇ ਓਹੁ ਦੁਆਦਸ ਸਿਲਾ ਪੂਜਾਵੈ॥*
*ਜੇ ਓਹੁ ਕੂਪ ਤਟਾ ਦੇਵਾਵੈ॥*
*ਕਰੈ ਨਿੰਦ ਸਭ ਬਿਰਥਾ ਜਾਵੈ॥*

(ਅੰਗ ੮੭੫)

ਅਠਾਹਠ ਤੀਰਥਾਂ ਦਾ ਇਸ਼ਨਾਨ ਕਰੇ, ਬੜੇ-ਬੜੇ ਵਰਤ ਰੱਖੇ, ਬੜੀ ਭਾਰੀ ਸਾਧਨਾ ਕਰੇ ਤੇ ਹਰ ਇਕ ਨੂੰ ਭੰਡੀ ਜਾ ਰਿਹਾ ਹੈ ਤਾਂ ਕੁੰਭੀ ਨਰਕ ਵਿਚ ਜਾਏਗਾ। ਮੈਨੂੰ ਕਿਸੇ ਨੇ ਕਿਹਾ, ਰੱਬ ਨੂੰ ਮਹਾਨ ਕਹਿਣ ਦੀ ਲੋੜ ਕੀ ਹੈ, ਜਿਸਨੇ ਇੰਨਾ ਦੁੱਖ ਬਣਾਇਆ ਹੈ। ਪਰ ਇਹ ਕਾਰਨ ਦੇਖਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਮੈਂ ਕਿਉਂ ਦੁੱਖੀ ਹਾਂ। ਮਨੁੱਖ ਆਪਣੇ ਦੁੱਖਾਂ ਦੇ ਬੀਜ ਆਪ ਹੀ ਬੋਂਦਾ ਹੈ। ਪ੍ਰਮਾਤਮਾ ਦੁੱਖ ਦੇ ਹੀ ਨਹੀਂ ਸਕਦਾ, ਦੁੱਖ ਦੇਣਾ ਉਸਦਾ ਧਰਮ ਹੀ ਨਹੀਂ ਹੈ। ਉਹ ਆਨੰਦ ਸਰੂਪ ਹੈ, ਆਨੰਦ ਹੀ ਵੰਡਦਾ ਹੈ। ਜੋ ਮਹਾਂਰੱਸ ਹੈ, ਉਹ ਮਹਾਂਰੱਸ ਹੀ ਵੰਡਦਾ ਹੈ। ਜੋ ਮਹਾਂ-ਚਾਨਣ ਹੈ, ਉਹ ਮਹਾਂ-ਚਾਨਣ ਹੀ ਵੰਡਦਾ ਹੈ, ਪਰ ਮੈਂ ਫਿਰ ਕਿਉਂ ਹਨੇਰੇ ਵਿਚ ਭਟਕਦਾ ਪਿਆ ਹਾਂ ? ਮੈਂ ਆਪਣੀਆਂ ਅੱਖਾਂ ਬੰਦ ਕਰ ਲਈਆਂ ਹੋਣਗੀਆਂ।

ਸੂਰਜ ਤਾਂ ਚਮਕਦਾ ਪਿਆ ਹੈ। ਜੇ ਅੱਖਾਂ ਬੰਦ ਕਰਕੇ ਮੈਂ ਠੋਕਰਾਂ ਖਾ ਰਿਹਾ ਹਾਂ ਤਾਂ ਇਹ ਮੈਂ ਆਪਣੇ ਆਪ ਲਈ ਦੁੱਖ ਬੋਇਆ ਹੈ। ਹਰ ਦੁੱਖ ਮਨੁੱਖ ਦੀ ਕਮਜ਼ੋਰੀ ਹੈ, ਮਨੁੱਖ ਦੀ ਭੁੱਲ ਹੈ। ਹਰ ਸੁੱਖ ਪ੍ਰਭੂ ਦੀ ਬਖ਼ਸ਼ਿਸ਼ ਹੈ। ਉਸਦੀ ਬਖ਼ਸ਼ਿਸ਼ ਨਾਲ ਮਨੁੱਖ ਸੰਬੰਧ ਤੋੜ ਸਕਦਾ ਹੈ, ਜਿਵੇਂ ਰੱਬ ਨਾਲ ਸੰਬੰਧ ਤੋੜਨਾ ਉਸਦੀ ਬਖ਼ਸ਼ਿਸ਼ ਨਾਲ ਸੰਬੰਧ ਤੋੜਨਾ ਹੈ। ਸੂਰਜ ਬਖ਼ਸ਼ਿਸ਼ ਕਰ ਰਿਹਾ ਹੈ। ਇੰਨਾ ਚਾਨਣਾ ਦੇ ਰਿਹਾ ਹੈ ਤੇ ਮੈਂ ਅੱਖਾਂ ਬੰਦ ਕਰ ਲਵਾਂ ਤਾਂ ਉਸਦੀ ਬਖ਼ਸ਼ਿਸ਼ ਨਾਲੋਂ ਸੰਬੰਧ ਤੋੜਨਾ ਹੈ। ਇਹ ਠੀਕ ਹੈ ਕਿ ਸੂਰਜ ਤੋਂ ਬਿਨਾਂ ਅਸੀਂ ਜੀਅ ਨਹੀਂ ਸਕਾਂਗੇ। ਜੇਕਰ ਉਹ ਠੰਢਾ ਪੈ ਗਿਆ ਤਾਂ ਅਸੀਂ ਠੰਢੇ ਹੋ ਜਾਵਾਂਗੇ। ਪਰ ਉਸਦੀ ਰੋਸ਼ਨੀ ਨਾਲ ਸੰਬੰਧ ਤੋੜ ਸਕਦੇ ਹਾਂ। ਪ੍ਰਮਾਤਮਾ ਤੋਂ ਬਿਨਾਂ ਅਸੀਂ ਹੋ ਨਹੀਂ ਸਕਦੇ। ਹਾਂ ਤਾਂ ਉਸਦੀ ਸ਼ਕਤੀ ਕਰਕੇ ਹੀ, ਪਰ ਉਸਦੀ ਬਖ਼ਸ਼ਿਸ਼ ਨਾਲ ਸੰਬੰਧ ਅਸੀਂ ਤੋੜ ਸਕਦੇ ਹਾਂ। ਭੁੱਲਦਿਆਂ ਸਾਰੀਆਂ ਬਖ਼ਸ਼ਿਸ਼ਾਂ ਨਾਲ ਸੰਬੰਧ ਟੁੱਟ ਜਾਂਦਾ ਹੈ, ਯਾਦ ਕਰਦਿਆਂ ਹੀ ਸਾਰੀਆਂ ਰਹਿਮਤਾਂ ਨਾਲ ਸੰਬੰਧ ਜੁੜ ਜਾਂਦਾ ਹੈ। ਭੁੱਲਦਿਆਂ ਹੀ ਮਹਾਨ ਰੱਸ ਨਾਲ ਸੰਬੰਧ ਟੁੱਟ ਕੇ ਜ਼ਿੰਦਗੀ ਬੇਰੱਸ ਹੋ ਜਾਂਦੀ ਹੈ। ਭੁੱਲਦਿਆਂ ਹੀ ਸੁੱਖਾਂ ਨਾਲ ਸੰਬੰਧ ਟੁੱਟ ਕੇ ਮਨੁੱਖ ਮਹਾਨ ਦੁੱਖਾਂ ਦੀ ਖੱਡ ਵਿਚ ਗ਼ਰਕ ਹੋ ਜਾਂਦਾ ਹੈ।

ਗੁਰਬਾਣੀ ਕਹਿੰਦੀ ਹੈ ਕਿ ਤੇਰੇ ਦੁੱਖ ਲਈ ਪ੍ਰਮਾਤਮਾ ਜ਼ਿੰਮੇਵਾਰ ਨਹੀਂ। ਸੂਰਜ ਤੋਂ ਧਰਤੀ ਇਕ ਪਾਸੇ ਹੋ ਜਾਂਦੀ ਹੈ ਤਾਂ ਰਾਤ ਹੁੰਦੀ ਹੈ, ਪਰ ਪ੍ਰਮਾਤਮਾ ਦੀ ਬਖ਼ਸ਼ਿਸ਼ ਤਾਂ ਹਰ ਸਮੇਂ ਹੋ ਰਹੀ ਹੈ। ਹਰ ਸਮੇਂ ਬਖ਼ਸ਼ਿਸ਼ ਕਰ ਰਿਹਾ ਹੈ ਪਰ ਮਨੁੱਖ ਉਸਦੀ ਬਖ਼ਸ਼ਿਸ਼ ਨਾਲ ਸੰਬੰਧ ਤੋੜ ਸਕਦਾ ਹੈ। ਕਥਾ-ਕੀਰਤਨ ਮਹਿਜ਼ ਇਸ ਲਈ ਹੈ ਕਿ ਉਸਦੀ ਜਿਹੜੀ ਰਹਿਮਤ ਹੋ ਰਹੀ ਹੈ, ਮਹਾਂ-ਰੱਸ ਦੀ, ਮਹਾਂ-ਆਨੰਦ ਦੀ, ਮਨੁੱਖ ਆਪਣੀ ਪਾਤਰਤਾ ਜੁਟਾ ਲਏ। ਦੋਖ ਦ੍ਰਿਸ਼ਟਿ ਵਾਲਾ ਮਨੁੱਖ ਸਾਰਿਆਂ ਵਿਚ ਦੋਖ ਦੇਖਦਿਆਂ-ਦੇਖਦਿਆਂ ਫਿਰ ਰੱਬ ਵਿਚ ਵੀ ਦੋਸ਼ ਦੇਖਦਾ ਹੈ। ਸ਼ੁਭ ਦ੍ਰਿਸ਼ਟਿ ਹੈ ਤਾਂ ਸ਼ੈਤਾਨ ਵਿਚ ਵੀ ਕੁਝ ਗੁਣ ਦਿਖਾਈ ਦਿੰਦੇ ਹਨ।

ਕਿੰਨੀ ਸੋਹਣੀ ਸ਼ੁਭ ਦ੍ਰਿਸ਼ਟ ਹੈ ਭਾਈ ਸਾਹਿਬ ਭਾਈ ਗੁਰਦਾਸ ਜੀ ਕੋਲ। ਉਹ ਕੁਝ ਪਸ਼ੂਆਂ ਵਿਚ ਵੀ ਗੁਣ ਦੇਖਦੇ ਹਨ—



*ਜੈਸੇ ਏਕ ਚੀਟੀ ਪਾਛੇ ਕੋਟ ਚੀਟੀ ਚਲੀ ਜਾਤਿ,*
*ਇਕ ਟਕ ਪਗ ਡਗਮਗਿ ਸਾਵਧਾਨ ਹੈ॥*

ਕਹਿੰਦੇ ਹਨ ਕਿ ਇਕ ਕੀੜੀ ਦੇ ਪਿੱਛੇ ਕਰੋੜਾਂ ਚੱਲ ਪੈਂਦੀਆਂ ਹਨ। ਇਕ ਉਹਨਾਂ ਦੀ ਰਹਿਬਰ ਹੁੰਦੀ ਹੈ। ਉਹ ਜਿਹੜੀ ਇਕ ਰਹਿਬਰ ਹੈ, ਪੂਰੀ ਜ਼ਿੰਮੇਵਾਰੀ ਨਾਲ ਚੱਲਦੀ ਹੈ। ਜੇ ਉਹ ਭਟਕ ਗਈ ਤਾਂ ਕਰੋੜਾਂ ਨੇ ਭਟਕ ਜਾਣਾ ਹੈ। ਜਿਹੜੀਆਂ ਕਰੋੜਾਂ ਪਿੱਛੇ ਚੱਲ ਰਹੀਆਂ ਹਨ, ਇਸ ਭਰੋਸੇ ਨਾਲ ਚੱਲ ਰਹੀਆਂ ਹਨ ਕਿ ਸਾਡਾ ਰਹਿਬਰ ਹੈ। ਰਹਿਬਰ ਦੀ ਇਕ ਗ਼ਲਤੀ ਕਰੋੜਾਂ ਗ਼ਲਤੀਆਂ ਵਰਗੀ ਹੈ। ਰਹਿਬਰ ਦਾ ਇਕ ਗੁਨਾਹ ਕਰੋੜਾਂ ਗੁਨਾਹਾਂ ਵਰਗਾ ਹੈ। ਚਾਹੇ ਉਹ ਰਹਿਬਰ ਸਮਾਜ ਦਾ ਹੈ, ਚਾਹੇ ਉਹ ਰਹਿਬਰ ਧਰਮ ਦਾ ਹੈ, ਚਾਹੇ ਉਹ ਰਹਿਬਰ ਦੇਸ਼ ਦਾ ਹੈ। ਦੇਸ਼ ਦੇ ਮੁੱਖੀ ਨੇਤਾ ਭਟਕ ਜਾਣ ਤਾਂ ਪਰਜਾ ਆਪੇ ਭਟਕ ਜਾਂਦੀ ਹੈ। ਦੇਸ਼ ਦੇ ਮੁੱਖੀ ਨੇਤਾ ਭਰਸ਼ਟ ਹੋ ਜਾਣ, ਤਾਂ ਪਰਜਾ ਉਸੇ ਨਕਸ਼ੇ-ਕਦਮ 'ਤੇ ਚੱਲ ਪੈਂਦੀ ਹੈ। ਗ਼ਾਲਬ ਕਹਿੰਦਾ ਹੈ-

*ਕਾਰਵਾਂ ਕੇ ਲੁੱਟ ਜਾਨੇ ਕਾ ਗ਼ਮ ਨਹੀਂ ਗਾਲਬ।*

ਮੈਂ ਲੁੱਟਿਆ ਗਿਆ, ਇਸ ਦੀ ਮੈਨੂੰ ਚਿੰਤਾ ਨਹੀਂ।

*ਸਵਾਲ ਤੋ ਥਾ ਤੇਰੀ ਰਹਿਬਰੀ ਕਾ।*

ਤੂੰ ਰਹਿਬਰ ਕਿਹੜੀ ਗੱਲ ਦਾ, ਤੇਰੇ ਹੁੰਦਿਆਂ ਅਸੀਂ ਤਬਾਹ ਹੋ ਗਏ। ਤੂੰ ਦੇਸ਼ ਦਾ ਮੁੱਖੀ ਤੇ ਦੇਸ਼ ਬੇਈਮਾਨ ਹੋ ਜਾਏ। ਤੂੰ ਦੇਸ਼ ਦਾ ਮੁੱਖੀ ਤੇ ਸਾਰਾ ਦੇਸ਼ ਗ਼ਲਤ ਹੋ ਜਾਏ। ਇਸ ਤੋਂ ਗੱਲ ਸਪੱਸ਼ਟ ਹੋ ਗਈ ਕਿ ਤੂੰ ਗ਼ਲਤ ਹੈਂ। ਭਾਈ ਸਾਹਿਬ ਕਹਿੰਦੇ ਹਨ ਕਿ ਇਕ ਕੀੜੀ ਪਿੱਛੇ ਕਰੋੜਾਂ ਕੀੜੀਆਂ ਚੱਲ ਪੈਂਦੀਆਂ ਹਨ।

*ਜੈਸੇ ਕੂੰਜ ਪਾਂਤਿ ਭਲੀ ਭਾਂਤਿ ਸਾਂਤਿ ਸਹਜ ਮੈ,*
*ਉਡਤ ਅਕਾਸ-ਚਾਰੀ ਆਗੈ ਅਗਵਾਨ ਹੈ॥*

ਕੂੰਜਾਂ ਦੀ ਡਾਰ ਹੈ, ਇਹਨਾਂ ਵਿਚੋਂ ਇਕ ਕੂੰਜ ਰਹਿਬਰ ਹੁੰਦੀ ਹੈ। ਉਹ ਜਿਹੜੀ ਇਕ ਹੈ ਉਹੀ ਰਸਤੇ ਦਾ ਚੁਨਾਵ ਕਰਦੀ ਹੈ। ਜਿਹੜੇ ਪਾਸੇ ਮੁੜਦੀ ਹੈ ਬਾਕੀ ਸਾਰੀਆਂ ਉਸੇ ਪਾਸੇ ਮੁੜ ਜਾਂਦੀਆਂ ਹਨ। ਜਿਸ ਦਰੱਖ਼ਤ 'ਤੇ ਉਹ ਬੈਠਣਾ ਚਾਹੁੰਦੀ ਹੈ, ਸਾਰੀਆਂ ਉਥੇ ਹੀ ਬੈਠ ਜਾਂਦੀਆਂ ਹਨ। ਉਹ ਜਿਹੜੇ ਪਾਸੇ ਸੱਜੇ ਖੱਬੇ ਮੁੜਦੀ ਹੈ, ਬਾਕੀ ਸਾਰੀਆਂ ਉਸੇ ਪਾਸੇ ਮੁੜ ਜਾਂਦੀਆਂ ਹਨ। ਉਹ ਜੋ ਇਕ ਅੱਗੇ ਚੱਲ ਰਹੀ ਹੈ, ਪੂਰੀ ਜ਼ਿੰਮੇਵਾਰੀ ਨਾਲ ਚੱਲ ਰਹੀ ਹੈ। ਉਹ ਭਟਕ ਗਈ ਤਾਂ ਸੈਂਕੜੇ ਕੂੰਜਾਂ ਨੇ ਭਟਕ ਜਾਣਾ ਹੈ।

*ਜੈਸੇ ਮ੍ਰਿਗ-ਮਾਲ ਚਾਲ ਚਲਤ ਕਰਤ ਨਾਹਿ,*
*ਜਤ੍ਰ ਤਤ੍ਰ ਅਗ੍ਰਭਾਗੀ ਰਮਤ ਤਤ ਧਿਆਨ ਹੈ॥*

ਮਿਰਗਾਂ ਦਾ ਟੋਲਾ, ਹਿਰਨਾਂ ਦਾ ਟੋਲਾ, ਉਸਦੇ ਵਿਚ ਇਕ ਬਾਰਾਂਸਿੰਘਾ ਹੁੰਦਾ ਹੈ, ਮੁੱਖੀ ਹੁੰਦਾ ਹੈ। ਉਹਨਾਂ ਸਭ ਹਿਰਨ ਤੇ ਹਿਰਨੀਆਂ ਦਾ ਰਸਤਾ ਉਹ ਬਾਰਾਂਸਿੰਘਾ ਚੁਣਦਾ ਹੈ। ਜਿਹੜੇ-ਜਿਹੜੇ ਪਾਸੇ ਉਹ ਮੁੜਦਾ ਹੈ, ਸੱਜੇ-ਖੱਬੇ, ਸਭ ਉਸ ਪਾਸੇ ਮੁੜ ਜਾਂਦੀਆਂ ਹਨ। ਕਹਿੰਦੇ ਹਨ ਜਗਤ ਦੀ ਭੇਡ ਚਾਲ ਹੈ, ਪਰ ਧਿਆਨ ਨਾਲ ਸੁਣਨਾ, ਠੀਕ ਹੈ ਸਾਰੀਆਂ ਭੇਡਾਂ ਇਕ ਭੇਡ ਦੇ ਪਿੱਛੇ ਚੱਲਦੀਆਂ ਹਨ, ਪਰ ਇਕ ਭੇਡ ਤਾਂ ਕਿਸੇ ਦੇ ਪਿੱਛੇ ਨਹੀਂ ਚੱਲਦੀ। ਇਸਦਾ ਮਤਲਬ ਭੇਡਾਂ ਵਿਚ ਵੀ ਇਕ ਅੱਧ ਭੇਡ ਹੈ ਜੋ ਪਿੱਛੇ ਨਹੀਂ ਚੱਲਦੀ। ਇਕ ਭੇਡ ਹੈ ਜੋ ਆਪਣੀ ਚਾਲ ਆਪ ਚੱਲਦੀ ਹੈ। ਆਪਣਾ ਰਸਤਾ ਆਪ ਲੱਭਦੀ ਹੈ। ਪਸ਼ੂ ਜਗਤ ਵਿਚ ਵੀ ਇਸ ਤਰ੍ਹਾਂ ਦੇ ਹੁੰਦੇ ਹਨ ਜਿਵੇਂ ਹਿਰਨਾਂ ਵਿਚ ਬਾਰਾਂਸਿੰਘਾ। ਸਭ ਹਿਰਨਾਂ ਦਾ ਰਸਤਾ ਉਹ ਚੁਣਦਾ ਹੈ। ਇਹ ਤਿੰਨ ਜਿਹੜੇ ਉਦਾਹਰਨ ਦਿੱਤੇ ਹਨ- ਕੀੜੀ ਦੇ, ਕੂੰਜ ਦੇ ਤੇ ਹਿਰਨਾਂ ਦੇ ਸਾਨੂੰ ਸਮਝਾਉਣਾ ਕੀ ਚਾਹੁੰਦੇ ਹਨ। ਚੋਥੀ ਪੰਗਤੀ ਧਿਆਨ ਨਾਲ ਸੁਣਨਾ।

*ਚੀਟੀ ਖਗ ਮ੍ਰਿਗ ਸਨਮੁਖ ਪਾਛੇ ਲਾਗੇ ਜਾਹਿ,*
*ਪ੍ਰਾਨੀ ਗੁਰ ਪੰਥ ਛਾਡਿ ਚਲਿਤ ਅਗਿਆਨ ਹੈ॥*

ਕੀੜੀ, ਕੂੰਜ ਤੇ ਹਿਰਨ ਆਪਣੇ ਮੁੱਖੀ ਦੇ ਪਿੱਛੇ ਚੱਲਦੀਆਂ ਹਨ ਪਰ ਇਕ ਮਨੁੱਖ ਹੈ ਜਿਹੜਾ ਕਹਿ ਦਿੰਦਾ ਹੈ ਕਿ ਗੁਰੂ ਨਾਨਕ ਤੇਰਾ ਇਹ ਰਸਤਾ ਤੇ ਸਾਡਾ ਇਹ ਰਸਤਾ। ਅਸੀਂ ਨਹੀਂ ਚੱਲਣਾ ਤੇਰੇ ਪਿੱਛੇ। ਹਾਂ ਰਹਿਬਰ ਪੂਜੇ ਜਾਂਦੇ ਹਨ ਪਰ ਉਹਨਾਂ ਦੇ ਨਕਸ਼ੇ ਕਦਮ 'ਤੇ ਕੋਈ ਨਹੀਂ ਚੱਲਦਾ। ਰਾਮ ਨੂੰ ਪੂਜਿਆ ਜਾ ਰਿਹਾ ਹੈ, ਪਰ ਰਾਮ ਦੀ ਮਰਿਆਦਾ ਨੂੰ ਜ਼ਿੰਦਗੀ ਵਿਚ ਕੋਈ ਨਹੀਂ ਕਬੂਲਦਾ। ਕ੍ਰਿਸ਼ਨ ਨੂੰ ਪੂਜਿਆ ਜਾ ਰਿਹਾ ਹੈ, ਪਰ ਕ੍ਰਿਸ਼ਨ ਦਾ ਖੇੜਾ, ਆਨੰਦ, ਰੱਸ, ਭਾਗਵਤ ਦਾ ਗਿਆਨ ਮਨੁੱਖ ਦੇ ਕੋਲ ਕੋਈ ਨਹੀਂ। ਵਿਵਹਾਰ ਤੋਂ ਪਤਾ ਚੱਲਦਾ ਪਿਆ ਹੈ ਮੁਸਲਮਾਨ ਦੇ ਕਿ ਇਸਦੇ ਵਿਵਹਾਰ ਉੱਤੇ ਕੁਰਾਨ ਦੀ ਛਾਪ ਨਹੀਂ ਹੈ।

ਗੁਰੂ ਨਾਨਕ ਦੀ ਮਹਿਮਾ ਗਾਇਨ ਕਰਨੀ, ਕਲਗੀਧਰ ਦੀ ਮਹਿਮਾ ਗਾਇਨ ਕਰਨੀ, ਅਵਤਾਰਾਂ ਨੂੰ ਪੂਜਣਾ ਬੜਾ ਸੌਖਾ ਹੈ, ਪਰ ਉਹਨਾਂ ਦੇ ਨਕਸ਼ੇ ਕਦਮ 'ਤੇ ਚੱਲਣਾ ਬੜਾ ਔਖਾ ਹੈ। ਕਹਿਣ ਲੱਗੇ-

*ਚੀਟੀ ਖਗ ਮ੍ਰਿਗ ਸਨਮੁਖ ਪਾਛੇ ਲਾਗੇ ਜਾਹਿ,*
*ਪ੍ਰਾਨੀ ਗੁਰ ਪੰਥ ਛਾਡਿ ਚਲਤਿ ਅਗਿਆਨ ਹੈ॥ ੪੧੩॥*

(ਕਬਿਤ ਸਵੱਯੇ ਭਾ. ਗੁਰਦਾਸ)

ਦੂਜੀ ਪਉੜੀ ਹੈ-

*ਨੀਚਹੁ ਨੀਚ ਸਦਾਵਣਾ ਕੀੜੀ ਹੋਇ ਨ ਆਪੁ ਗਣਾਏ।*

ਕੀੜੀ ਇੰਨੀ ਛੋਟੀ ਹੈ ਕਿ ਇਸਦੀ ਹੋਂਦ ਦਾ ਪਤਾ ਹੀ ਨਹੀਂ ਚੱਲਦਾ। ਪੈਰਾਂ ਥੱਲੇ ਵਿਚਾਰੀ ਆ ਜਾਂਦੀ ਹੈ। ਕਈ ਵਾਰੀ ਕਿਸੇ ਨੂੰ ਪਤਾ ਵੀ ਨਹੀਂ ਹੁੰਦਾ ਕਿ ਮੇਰੇ ਪੈਰਾਂ ਦੇ ਥੱਲੇ



ਕੌਣ ਆ ਗਿਆ ਹੈ, ਜਦੋਂ ਕਿ ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ - ਹੇ ਬੰਦੇ ! ਹਾਥੀ ਦੇ ਪੈਰਾਂ ਦੇ ਥੱਲੇ ਜੋ ਤੇਰਾ ਹਾਲ ਹੁੰਦਾ ਹੈ, ਤੇਰੇ ਪੈਰ ਦੇ ਥੱਲੇ ਕੀੜੀ ਦਾ ਵੀ ਉਹੀ ਹਾਲ ਹੁੰਦਾ ਹੈ।

ਮਨੁੱਖ ਨੂੰ ਆਪਣਾ ਆਪ ਜਣਾਉਣਾ ਇਹ ਉਸਦੀ ਫ਼ਿਤਰਤ ਹੈ। ਹੈਰਾਨਗੀ ਦੀ ਗੱਲ ਹੈ ਕਿ ਸੇਵਕ ਨੇ ਤਾਂ ਸੇਵਾ ਕਰਨੀ ਹੈ। ਇਹ ਤਾਂ ਨਿਰਮਾਣਤਾ ਦੀ ਮੂਰਤੀ ਵਿਚੋਂ ਹੀ ਸੇਵਾ ਨਿਕਲਦੀ ਹੈ। ਪਰ ਮੈਂ ਦੇਖ ਕੇ ਹੈਰਾਨ ਹੁੰਦਾ ਹਾਂ ਕਿ ਅਸੀਂ ਸੇਵਾਦਾਰ ਹਾਂ ਤੇ ਸਾਡੇ ਨਾਲੋਂ ਵੱਡਾ ਸੇਵਾਦਾਰ ਕੋਈ ਨਹੀਂ। ਹੁਣ ਸੇਵਾਦਾਰੀ ਵਿਚ ਵੀ ਵੱਡਪੁਣਾ ਲੱਭਦਾ ਹੈ। ਮੈਂ ਦੇਖਦਾ ਹਾਂ ਕਿ ਜੋੜੇ ਝਾੜਨ ਵਾਲੇ ਜੋੜੇ ਮਾਰਨ ਲੱਗ ਪੈਂਦੇ ਹਨ। ਭਾਂਡੇ ਮਾਂਜਣ ਵਾਲੇ ਬੰਦਿਆਂ ਨੂੰ ਮਾਂਜਣ ਲੱਗ ਪੈਂਦੇ ਹਨ।

*ਗੁਰਮੁਖਿ ਮਾਰਗ ਚਲਣਾ ਇਕਤੁ ਖਡੁ ਸਹੰਸ ਸਮਾਏ।*

ਇਕ ਕੀੜੀ ਆਪਣੇ ਗੁਰੂ ਦੇ ਪਿੱਛੇ, ਮੁੱਖੀ ਦੇ ਪਿੱਛੇ ਚੱਲਦੀ ਹੈ। ਫਿਰ ਨਿੱਕੀ ਜਿਹੀ ਖੁੱਡ ਵਿਚ ਹਜ਼ਾਰਾਂ ਆ ਜਾਂਦੀਆਂ ਹਨ। ਪਿਆਰ ਨਾਲ ਰਹਿੰਦੀਆਂ ਹਨ। 16 ਕਮਰਿਆਂ ਦਾ ਮਕਾਨ ਹੈ ਪਰ ਦੋ ਭਰਾ ਨਹੀਂ ਰਹਿ ਸਕਦੇ। ਪਿਉ ਪੁੱਤਰ ਨਹੀਂ ਰਹਿ ਸਕਦੇ, ਸੱਸ ਤੇ ਨੂੰਹ ਨਹੀਂ ਰਹਿ ਸਕਦੀਆਂ। ਮੈਂ ਦੇਖੇ ਹਨ ਬੁੱਢੇ ਮਾਂ-ਬਾਪ ਰੁੱਲਦੇ, ਕਿਤੇ ਭਰਾ ਧੱਕੇ ਖਾਂਦੇ ਹੋਏ ਦੇਖੇ ਹਨ। ਬਹੁਤ ਵੱਡਾ ਮਹਿਲ ਮਕਾਨ ਹੈ, ਦੋ ਭਰਾ ਨਹੀਂ ਰਹਿ ਸਕਦੇ। ਬੜਾ ਛੋਟਾ ਸਰੀਰ ਹੈ ਕੀੜੀ ਦਾ, ਬੜਾ ਵੱਡਾ ਜਿਗਰਾ ਹੈ ਕੀੜੀ ਦਾ, ਬੜਾ ਭਾਰੀ ਭਰਕਮ ਸਰੀਰ ਹੈ ਮਨੁੱਖ ਦਾ, ਕੀੜੀ ਵਰਗਾ ਜਿਗਰਾ ਹੈ ਮਨੁੱਖ ਦਾ। ਮਾਂ ਲਈ ਵੀ ਕੋਈ ਜਗ੍ਹਾ ਨਹੀਂ। ਪਿਉ ਲਈ ਵੀ ਕੋਈ ਜਗ੍ਹਾ ਨਹੀਂ। ਭਰਾ ਲਈ ਵੀ ਕੋਈ ਜਗ੍ਹਾ ਨਹੀਂ। ਭਾਈ ਸਾਹਿਬ ਕਹਿੰਦੇ ਹਨ-

*ਘਿਅ ਸਕਰ ਦੀ ਵਾਸੁ ਲੈ ਜਿਥੈ ਧਰੀ ਤਿਥੈ ਚਲਿ ਜਾਏ।*

ਵਾਸ਼ਨਾ ਆ ਗਈ ਕਿ ਇਥੇ ਘਿਉ ਡੁੱਲਿਆ ਹੋਇਆ ਹੈ, ਇਕੱਲੀ ਨਹੀਂ ਜਾਂਦੀ, ਹਜ਼ਾਰਾਂ ਨੂੰ ਨਾਲ ਲੈ ਕੇ ਜਾਂਦੀ ਹੈ। ਬੰਦੇ ਨੂੰ ਕਿਸੇ ਕੰਮ-ਧੰਦੇ-ਬਿਜ਼ਨਸ ਦਾ ਪਤਾ ਚੱਲ ਜਾਏ ਤਾਂ ਉਹ ਸੀਕਰਟ ਰੱਖਦਾ ਹੈ। ਪੜੋਸੀ ਨੂੰ ਪਤਾ ਨਾ ਲੱਗੇ। ਭਰਾ ਨੂੰ ਵੀ ਨਾ ਪਤਾ ਲੱਗ ਜਾਏ। ਮੈਂ ਹੀ ਸਾਰਾ ਕਮਾ ਲਵਾਂ, ਬਾਕੀ ਸਾਰੇ ਭੁੱਖੇ ਰਹਿਣ। ਕੀੜੀ ਨੂੰ ਪਤਾ ਲੱਗ ਜਾਏ ਕਿ ਇਥੇ ਹਜ਼ਾਰਾਂ ਦਾਣੇ ਖੰਡ ਦੇ ਪਏ ਹਨ, ਇਕੱਲੀ ਨਹੀਂ ਜਾਂਦੀ, ਹਜ਼ਾਰਾਂ ਨੂੰ ਨਾਲ ਲੈ ਕੇ ਜਾਂਦੀ ਹੈ।

ਮੈਨੂੰ ਇਕ ਗੱਲ ਯਾਦ ਹੈ ਕਿ ਜਮਨਾ ਦੀ ਨਹਿਰ 'ਤੇ ਸ਼ਾਮ ਨੂੰ ਟਹਿਲਣ ਨਿਕਲ ਜਾਂਦੇ ਸਾਂ। ਕਿਨਾਰੇ ਤੇ ਸੁਆਂਕ ਉੱਗੀ ਪਈ ਸੀ। ਸੁਆਂਕ ਛੋਟੇ-ਛੋਟੇ ਬਾਜਰੇ ਤੋਂ ਵੀ ਛੋਟੇ ਦਾਣੇ ਹੁੰਦੇ ਹਨ। ਵਰਤ ਰੱਖਦੀਆਂ ਹਨ ਸਨਾਤਨ ਬੀਬੀਆਂ ਤੇ ਉਹ ਫਿਰ ਵਰਤ ਵਾਲੇ ਦਿਨ ਖਾਂਦੀਆਂ ਹਨ। ਉਹ ਸੁਆਂਕ ਸੁੱਕ ਕੇ ਡਿੱਗੀ ਪਈ ਸੀ। ਕੀੜੀਆਂ ਦੀ ਮੈਂ ਡਾਰ ਦੇਖੀ, ਇਕ ਜਾਂਦੀ ਹੋਈ ਤੇ ਇਕ ਆਉਂਦੀ ਹੋਈ। ਇਕ ਜਾ ਰਹੀ ਹੈ ਸੁਆਂਕ ਦੀ ਤਰਫ਼ ਦੂਜੀ ਦਾਨਾ ਮੂੰਹ ਵਿਚ ਪਾ ਕੇ ਆ ਰਹੀ ਹੈ। ਉਹਨਾਂ ਦੀ ਖੁੱਡ ਮੈਂ ਕਦਮਾਂ ਨਾਲ ਨਾਪੀ ਸੀ, 100 ਕਦਮਾਂ ਦੀ ਦੂਰੀ 'ਤੇ ਸੀ ਖੁੱਡ। ਇੰਨੀ ਦੂਰੀ 'ਤੇ ਲੈ ਜਾ ਰਹੀਆਂ ਸਨ ਸੁਆਂਕ ਦੇ ਦਾਣੇ ਮੂੰਹ ਵਿਚ ਤੇ ਮੈਂ ਉਸ ਪਾਸੇ

ਹੀ ਚੱਲ ਪਿਆ ਕਿ ਕਿਹੜੀ ਜਗ੍ਹਾ 'ਤੇ ਜਾਂਦੀ ਹੈ। ਨਾਲ ਜਿਹੜੇ ਮੇਰੇ ਨਾਲ ਸੈਰ ਕਰਨ ਵਾਲੇ ਸਨ, ਉਹ ਕਹਿਣ ਲੱਗੇ ਕਿ ਗਿਆਨੀਆਂ ਦੇ ਦਿਮਾਗ਼ ਖ਼ਰਾਬ ਹੀ ਹੁੰਦੇ ਹਨ। ਨਿੱਕੀਆਂ-ਨਿੱਕੀਆਂ ਗੱਲਾਂ ਦੇ ਪਿੱਛੇ ਪੈ ਜਾਂਦੇ ਹਨ। ਮੇਰੇ ਹਮਉਮਰ ਸਨ, ਖੁੱਲ੍ਹ ਕੇ ਗੱਲ ਕਰਦੇ ਸਨ। ਮੈਂ ਕਿਹਾ, ਚਲੋ ਇੰਝ ਹੀ ਸਹੀ। ਮੈਨੂੰ ਕੋਈ ਨੁਕਤਾ ਲੱਭ ਪਿਆ। ਖੁੱਡ ਦੇ ਵਿਚ ਦਾਣਾ ਰੱਖਿਆ ਕੀੜੀ ਨੇ ਤੇ ਵਾਪਿਸ ਤੁਰ ਪਈ। ਮੈਂ ਕਿਹਾ, ਇਸਨੂੰ ਪਤਾ ਹੈ ਕਿ ਜਿਹੜਾ ਦਾਣਾ ਮੈਂ ਰੱਖ ਕੇ ਜਾ ਰਹੀ ਹਾਂ, ਉਹ ਮੈਨੂੰ ਮਿਲੇਗਾ। ਮਨੁੱਖ ਤਾਂ ਬਾਹਰ ਜੋੜਾ ਰੱਖ ਜਾਏ, ਉਹ ਨਹੀਂ ਲੱਭਦਾ। ਕਹਿਣ ਤੋਂ ਮੁਰਾਦ ਇਥੇ ਤਾਂ ਕੋਈ ਭਰੋਸਾ ਨਹੀਂ। ਉਹ ਦਾਣਾ ਰੱਖ ਕੇ ਜਾ ਰਹੀ ਹੈ ਤੇ ਉਸ ਨੂੰ ਯਕੀਨ ਹੈ ਕਿ ਵਾਪਿਸ ਜਦੋਂ ਮੈਂ ਆਉਣਾ ਹੈ ਤਾਂ ਮੇਰਾ ਹੱਕ ਕਿਸੇ ਨੇ ਨਹੀਂ ਖੋਹਣਾ, ਪਰ-

*ਰੁਲੈ ਖੰਡੁ ਜੁ ਰੇਤੁ ਵਿਚਿ ਖੰਡੂ ਦਾਣਾ ਚੁਣਿ ਚੁਣਿ ਖਾਏ।*

(ਵਾਰ ੨੫, ਪ: ੮)

ਇਕ ਦਾਣਾ ਖੰਡ ਦਾ ਇੱਧਰ ਪਿਆ ਹੈ, ਇਕ ਦਾਣਾ ਉੱਧਰ ਪਿਆ ਹੈ। ਉਹ ਰੇਤ ਦੇ ਵਿਚੋਂ ਵੀ ਦਾਣਾ ਕੱਢ ਲੈਂਦੀ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਤਾਂ ਇਹ ਗੱਲ ਰਮਜ਼ ਵਿਚ ਕਹੀ ਹੈ ਤੇ ਕਬੀਰ ਇਸ ਰਮਜ਼ ਨੂੰ ਖੋਲ੍ਹਦੇ ਹਨ ਇਕ ਸਲੋਕ ਵਿਚ-

*ਹਰਿ ਭਇਓ ਖਾਂਡੁ*

ਹੈ ਤਾਂ ਰੱਬ ਦਾ ਨਾਮ ਖੰਡ, ਪਰ

*ਰੇਤੁ ਮਹਿ ਬਿਖਰਿਓ ਹਸਤੀਂ ਚੁਨਿਓ ਨ ਜਾਈ॥*

(ਅੰਗ ੬੭੨)

ਰੇਤ ਵਿਚ ਬਿਖਰਿਆ ਪਿਆ ਹੈ। ਰੱਬ ਦੀ ਝਲਕ ਕਿਥੋਂ ਲਉਗੇ। ਗੁਣਾਂ ਤੋਂ ਮਿਲੇਗੀ ਤੇ ਗੁਣਾਂ ਦੀ ਝਲਕ ਕਿੱਥੇ ਦੇਖੋਗੇ, ਕਿਸੇ ਮਨੁੱਖ ਵਿਚ ਹੋਰ ਕਿਥੋਂ ਦੇਖੋਗੇ। ਪਰ ਗੁਣਾਂ ਦੀ ਇਹ ਖੰਡ ਬੜੇ ਭਾਰੀ ਔਗੁਣਾਂ ਦੀ ਰੇਤ ਵਿਚ ਬਿਖਰੀ ਪਈ ਹੈ, ਕਿਉਂਕਿ ਕੋਈ ਅਜਿਹਾ ਮਨੁੱਖ ਨਹੀਂ ਜਿਸਦੇ ਵਿਚ ਰੇਤ ਨਹੀਂ। ਗੁਰੂ ਨਾਨਕ ਤਾਂ ਮਨੁੱਖ ਦੀ ਇੰਨੀ ਵਕਾਲਤ ਕਰਦੇ ਹਨ-

*ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥*

(ਅੰਗ ੮੮੨)

ਸਾਬਣ ਤੇ ਪਾਣੀ ਲੈ ਕੇ ਵੀ ਜੇ ਮੈਂ ਮਿੱਟੀ ਨੂੰ ਧੋਵਾਂ ਤਾਂ ਹੇ ਪ੍ਰਭੂ ! ਹੁਣ ਮਿੱਟੀ ਨੂੰ ਮੈਂ ਕਿੱਥੇ ਸਾਫ਼ ਕਰਾਂ ? ਮਿੱਟੀ ਵਿਚੋਂ ਮੈਂ ਮੈਲ ਕਿਥੋਂ ਕੱਢਾਂ ? ਇਹ ਮਿੱਟੀ ਦਾ ਪੁੱਤਲਾ ਹੈ, ਇਸਦੇ ਵਿਚ ਮੈਲ ਰਹੇਗੀ। ਚੱਲਦਾ ਹੋਇਆ ਮਨੁੱਖ ਠੋਕਰ ਖਾ ਕੇ ਡਿੱਗ ਗਿਆ। ਸਿਆਣੇ ਮਨੁੱਖ ਨੂੰ ਤਰਸ ਆ ਜਾਂਦਾ ਹੈ ਤੇ ਉਹ ਚੁੱਕਦਾ ਹੈ। ਕੋਈ ਵੀ ਔਗੁਣ, ਕੋਈ ਵੀ ਪਾਪ ਮਨ ਦਾ ਗਿਰ ਜਾਣਾ ਹੈ। ਠੋਕਰ ਖਾ ਕੇ ਡਿੱਗ ਜਾਏ, ਸਾਰੇ ਤਰਸ ਕਰਦੇ ਹਨ ਪਰ ਮਨ ਠੋਕਰ ਖਾ ਕੇ ਡਿੱਗ ਜਾਏ ਤਾਂ ਸਾਰੇ ਘ੍ਰਿਣਾ ਕਰਦੇ ਹਨ। ਧਾਰਮਿਕ ਮਨੁੱਖ ਦੀ ਪਹਿਚਾਣ ਹੈ, ਮਨ ਕਿਸ ਦਾ ਡਿੱਗ



ਗਿਆ, ਔਗੁਣਾਂ ਕਰਕੇ ਡਿੱਗ ਗਿਆ, ਪਾਪ ਕਰਕੇ ਡਿੱਗ ਗਿਆ। ਹੁਣ ਉਸ 'ਤੇ ਵੀ ਤਰਸ ਕਰ ਰਿਹਾ ਹੈ। ਕੋੜ੍ਹੀ 'ਤੇ ਵੀ ਤਰਸ ਆਇਆ। ਠੱਗ 'ਤੇ ਵੀ ਤਰਸ ਆਇਆ। ਸੱਜਣ ਠੱਗ 'ਤੇ ਵੀ ਗੁਰੂ ਨਾਨਕ ਨੂੰ ਤਰਸ ਆਇਆ ਤੇ ਤਰਸ ਆਇਆ ਉਸ ਰਾਕਸ਼ਸ 'ਤੇ ਵੀ ਜੋ ਜਬਲਪੁਰ ਦੇ ਨੇੜੇ ਰਹਿਣ ਵਾਲਾ ਸੀ। ਮਨੁੱਖ ਤਾਂ ਦੇਵੀ ਦੇਵਤਿਆਂ ਨੂੰ ਵੀ ਭੰਡਣ, ਠੱਗਣ ਲੱਗ ਪੈਂਦਾ ਹੈ। ਰਾਕਸ਼ਸ ਹੋਣਾ, ਠੱਗ ਹੋਣਾ ਮਾਨਸਿਕ ਗਿਰਾਵਟ ਹੈ। ਜੇ ਹੁਣ ਮਨ ਕਰਕੇ ਡਿੱਗਿਆ ਹੈ ਤਾਂ ਇਸ 'ਤੇ ਵੀ ਤਰਸ ਖਾ। ਚਲੋ ਉਠਾ ਨਹੀਂ ਸਕਦੇ ਤਾਂ ਹੋਰ ਧੱਕਾ ਤਾਂ ਨਾ ਦਿਉ ਕਿ ਡਿੱਗ ਜਾਏ। ਸਾਰੇ ਜਦੋਂ ਇਕ ਗੁਨਹਾਗਾਰ ਨੂੰ ਗੁਨਹਾਗਾਰ ਕਹਿੰਦੇ ਹਨ ਤਾਂ ਉਸਦੇ ਸਾਰੇ ਰਸਤੇ ਬੰਦ ਕਰਕੇ ਰੱਖ ਦਿੰਦੇ ਹਨ।

*ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀਂ ਚੁਨਿਓ ਨ ਜਾਈ॥*
*ਕਹੁ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ॥*

(ਅੰਗ ੬੭੨)

ਜਾਤ ਦਾ ਮਾਣ, ਕੁਲ ਦਾ ਮਾਣ, ਧਨ ਦਾ ਮਾਣ, ਜੋਬਨ ਦਾ ਮਾਣ ਮਨੁੱਖ ਨੂੰ ਹਾਥੀ ਬਣਾ ਦਿੰਦਾ ਹੈ। ਹੁਣ ਹਾਥੀ ਨੂੰ ਆਖੋ ਤੂੰ ਇਹ ਦਾਣੇ ਚੁਣ ਜਿਹੜਾ ਇਕ ਇੱਧਰ ਬਿਖਰਿਆ ਪਿਆ ਹੈ, ਇਕ ਉਧਰ ਬਿਖਰਿਆ ਪਿਆ ਹੈ। ਹਾਥੀ ਕੌਣ ਹੈ ? ਜਿਸਨੂੰ ਜਾਤ ਦਾ ਹੰਕਾਰ ਹੈ, ਜੋਬਨ ਦਾ ਹੰਕਾਰ ਹੈ, ਪ੍ਰਭੁਤਾ ਦਾ ਹੰਕਾਰ ਹੈ। ਕਬੀਰ ਕਹਿੰਦੇ ਹਨ ਕਿ ਹਾਥੀ ਹੈ, ਪਰ ਇਹ ਨਹੀਂ ਚੁਣ ਸਕੇਗਾ। ਜੇਕਰ ਇਸਨੇ ਸੁੰਡ ਮਾਰੀ ਵੀ ਇਕ ਦਾਣਾ ਚੁਣਨ ਲਈ ਤਾਂ ਇਕ ਦਾਣੇ ਦੇ ਨਾਲ ਰੇਤ ਉਸ ਦੇ ਮੂੰਹ 'ਤੇ ਇੰਨੀ ਪੈ ਜਾਏਗੀ ਕਿ ਖੰਡ ਦਾ ਸੁਆਦ ਨਹੀਂ ਆਏਗਾ। ਸੰਗਤ ਵਿਚ ਫਿੱਕਾ ਆਏਗਾ ਤੇ ਫਿੱਕਾ ਹੀ ਚਲਾ ਜਾਏਗਾ। ਬਸ ਇਕੋ ਢੰਗ ਨਾਲ ਬਾਣੀ ਪੜ੍ਹੇਗਾ, ਇਕੋ ਢੰਗ ਨਾਲ ਗੁਟਕਾ ਬੰਦ ਕਰ ਦੇਵੇਗਾ। ਕਾਰਨ, ਹਾਥੀ ਹੈ। ਫਿਰ ਕਿਵੇਂ ਚੁਣੀਏ ? ਕਬੀਰ ਸਾਨੂੰ ਢੰਗ ਦੱਸਦੇ ਹਨ-

*ਕਹੁ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ॥*

(ਅੰਗ ੬੭੨)

ਕੀੜੀ ਬਣ ਜਾ। ਕੋਈ ਕੁਲ ਦਾ ਮਾਣ ਨਹੀਂ। ਕੋਈ ਜਾਤ ਦਾ ਮਾਣ ਨਹੀਂ। ਕੋਈ ਜੋਬਨ ਦਾ ਮਾਣ ਨਹੀਂ। ਇਹ ਸਾਰੀ ਰੇਤ ਨੂੰ ਪਾਸੇ ਕਰਕੇ ਖੰਡ ਦਾ ਦਾਣਾ ਮੂੰਹ ਵਿਚ ਪਾ ਲੈਂਦੀਆਂ ਹਨ।

*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥*
*ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥*
*ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥*
*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥*

☆☆☆

# ਜਪਿ ਮਨ ਮੇਰੇ ਗੋਵਿੰਦ ਕੀ ਬਾਣੀ

*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥*

(ਅੰਗ ੭੬੫)

ਜਿਵੇਂ ਸੂਰਜ ਕਿਰਨਾਂ ਦੇ ਰਾਹੀਂ ਆਪਣਾ ਚਾਨਣਾ ਵੰਡਦਾ ਹੈ, ਇਵੇਂ ਪ੍ਰਮਾਤਮਾ ਦੀ ਬਖ਼ਸ਼ਿਸ਼ ਪ੍ਰਮਾਤਮਾ ਵੰਡਦੀ ਹੈ ਗੁਣਾਂ ਦੇ ਰਾਹੀਂ। ਹਰ ਗੁਣ ਪ੍ਰਮਾਤਮਾ ਰੂਪੀ ਸੂਰਜ ਦੀ ਕਿਰਨ ਹੈ। ਗੁਣ ਤੇ ਪ੍ਰਮਾਤਮਾ ਅਲੱਗ-ਅਲੱਗ ਨਹੀਂ ਹਨ। ਜੋ ਪ੍ਰਮਾਤਮਾ ਹੈ, ਉਹ ਗੁਣਾਂ ਦਾ ਸਾਗਰ ਹੈ, ਜੋ ਗੁਣਾਂ ਦਾ ਸਾਗਰ ਹੈ, ਉਹੀ ਪ੍ਰਮਾਤਮਾ ਹੈ। ਇਥੇ ਚਾਨਣਾ ਹੋ ਰਿਹਾ ਹੈ, ਇਹ ਚਾਨਣਾ ਹੈ, ਪਰ ਕੋਈ ਮਨੁੱਖ ਇਹ ਦਾਅਵਾ ਨਹੀਂ ਕਰ ਸਕਦਾ ਕਿ ਇਹ ਚਾਨਣਾ ਮੇਰਾ ਹੈ। ਚਾਨਣੇ ਵਿਚ ਜੀਅ ਰਹੇ ਹਾਂ, ਚਾਨਣੇ ਦੀ ਲੋੜ ਹੈ, ਪਰ ਇਹ ਚਾਨਣਾ ਮੇਰਾ ਨਹੀਂ ਹੈ। ਗੁਣ ਮਨੁੱਖ ਦੀ ਲੋੜ ਹਨ। ਗੁਣਾਂ ਵਿਚ ਜੀਣ ਬਿਨਾਂ ਜ਼ਿੰਦਗੀ ਹੀ ਨਹੀਂ, ਪਰ ਗੁਣ ਮਨੁੱਖ ਦੇ ਨਹੀਂ ਹਨ। ਫਿਰ ਕਿਸ ਦੇ ਹਨ ?

*ਸਭਿ ਗੁਣ ਤੇਰੇ ਮੈ ਨਾਹੀ ਕੋਇ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ॥*

(ਜਪੁ ਜੀ ਸਾਹਿਬ)

ਇਕ ਇਕ ਗੁਣ ਰੱਸਾਂ ਦੀ ਖਾਨ ਹੈ। ਹਰ ਗੁਣ ਰੱਸਾਂ ਦੀ ਖਾਨ ਹਨ ਤੇ ਔਗੁਣ ਬੇਰੱਸੀ ਹਨ। ਗੁਣ ਇਕ ਸ਼ਕਤੀ ਹੈ, ਔਗੁਣ ਕਮਜ਼ੋਰੀ ਹਨ। ਗੁਣ ਚਾਨਣਾ ਹੈ, ਔਗੁਣ ਅੰਧਕਾਰ ਹਨ। ਗੁਣ ਮਹਾਂ-ਆਨੰਦ ਹੈ, ਔਗੁਣ ਮਹਾਂ-ਕਲੇਸ਼ ਹਨ। ਪ੍ਰਾਚੀਨ ਰਿਸ਼ੀ ਜੋ ਪ੍ਰਾਰਥਨਾ ਕਰਦੇ ਸਨ, ਉਹ ਇਹੀ ਕਹਿੰਦੇ ਸਨ - ਹੇ ਪ੍ਰਭੂ ! ਸਾਨੂੰ ਹਨੇਰੇ ਤੋਂ ਪ੍ਰਕਾਸ਼ ਵਿਚ ਲੈ ਜਾ। ਔਗੁਣਾਂ ਤੋਂ ਗੁਣਾਂ ਵਿਚ ਲੈ ਜਾ। ਰੋਸ਼ਨੀ ਦਾ ਮਿਲ ਜਾਣਾ ਸੂਰਜ ਦਾ ਮਿਲ ਜਾਣਾ ਹੈ। ਸੂਰਜ ਦਾ ਮਿਲ ਜਾਣਾ ਚਾਨਣੇ ਦਾ ਮਿਲ ਜਾਣਾ ਹੈ। ਠੀਕ ਹੈ ਕਿਤੇ ਸੂਰਜ ਦੀ ਰੋਸ਼ਨੀ ਪੂਰੀ ਨਹੀਂ ਪੈ ਰਹੀ ਹੋਵੇਗੀ, ਦਰਵਾਜ਼ੇ ਬੰਦ ਹੋਣਗੇ, ਪਰਦੇ ਲੱਗੇ ਹੋਣਗੇ, ਬਾਰੀਆਂ ਬੰਦ ਹੋਣਗੀਆਂ, ਰੋਸ਼ਨਦਾਨ ਬੰਦ ਹੋਣਗੇ। ਸ਼ਾਇਦ ਦਰਵਾਜ਼ਿਆਂ ਦੀ ਝੀਤ ਰਾਹੀਂ ਕੋਈ ਕਿਰਨ ਅੰਦਰ ਆਉਂਦੀ ਹੋਵੇਗੀ। ਕੋਈ ਮਨੁੱਖ ਕਿੰਨਾ ਵੀ ਬੰਦ ਕਿਉਂ ਨਾ ਹੋਵੇ, ਕੁਝ ਨਾ ਕੁਝ ਉਸਦੇ ਅੰਦਰ ਗੁਣਾਂ ਦੀ ਰੋਸ਼ਨੀ ਹੋਵੇਗੀ। ਇਸ ਲਈ ਸਾਹਿਬ ਕਹਿੰਦੇ ਹਨ ਕਿ ਹਰ ਮਨੁੱਖ ਦੇ ਵਿਚ ਗੁਣ ਦੇਖਣ ਦੀ ਕੋਸ਼ਿਸ਼ ਕਰੀਂ। ਗੁਣਾਂ ਨੂੰ ਦੇਖਦਿਆਂ ਦੇਖਦਿਆਂ ਇਕ ਦਿਨ ਭਗਵਾਨ ਦੇ



ਦਰਸ਼ਨ ਹੋ ਜਾਂਦੇ ਹਨ, ਪਰ ਇਸ ਤੋਂ ਉਲਟ ਹਰ ਇਕ ਵਿਚ ਔਗੁਣ ਦੇਖਦਿਆਂ ਦੇਖਦਿਆਂ ਇਕ ਦਿਨ ਸ਼ੈਤਾਨ ਦੇ ਦਰਸ਼ਨ ਹੋ ਜਾਂਦੇ ਹਨ। ਮਨੁੱਖ ਸ਼ੈਤਾਨ ਦਾ ਰੂਪ ਹੀ ਹੋ ਜਾਂਦਾ ਹੈ।

ਜਿਸ ਕੋਲ ਦੋਖ ਦ੍ਰਿਸ਼ਟਿ ਹੈ, ਉਹ ਹਰ ਇਕ ਵਿਚ ਬੁਰਾ ਦੇਖਦਾ ਹੈ। ਦੋਖ ਦੇਖਣ ਲਈ ਅਗਲੇ ਨੂੰ ਨੰਗਾ ਕਰਨਾ ਪਵੇਗਾ, ਅਗਲੇ ਦੇ ਕੱਪੜੇ ਹਟਾਣੇ ਪੈਣਗੇ, ਕਿਉਂਕਿ ਦੋਖ ਹਰ ਇਕ ਨੇ ਛੁਪਾਏ ਹੋਏ ਹਨ। ਔਗੁਣਾਂ 'ਤੇ ਹਰ ਮਨੁੱਖ ਪਰਦਾ ਪਾਉਂਦਾ ਹੈ। ਦੁਸ਼ਟ ਤੋਂ ਦੁਸ਼ਟ ਬੰਦਾ ਵੀ ਨਹੀਂ ਚਾਹੁੰਦਾ ਕਿ ਜਗਤ ਮੈਨੂੰ ਦੁਸ਼ਟ ਆਖੇ। ਗੁਣਾਂ ਨੂੰ ਹਥੇਲੀ 'ਤੇ ਰੱਖਦਾ ਹੈ ਤਾਂਕਿ ਜਗਤ ਮੇਰੇ ਨਾਲ ਸੰਬੰਧ ਜੋੜੇ ਮੇਰੇ ਗੁਣਾਂ ਕਰਕੇ। ਕਈ ਵਾਰੀ ਦੀਵਾਰ 'ਤੇ ਵੀ ਲਿਖਿਆ ਮਿਲਦਾ ਹੈ ਕਿ ਇਹ ਧਰਮਸ਼ਾਲਾ ਫਲਾਣੇ ਨੇ ਬਣਾਈ ਹੈ। ਇਹ ਖੂਹ ਫਲਾਣੇ ਨੇ ਬਣਾਇਆ ਹੈ। ਇਸਤੋਂ ਪਤਾ ਲੱਗੇ ਕਿ ਮੈਂ ਦਾਨੀ ਹਾਂ।

ਗੁਣਾਂ ਨੂੰ ਮਨੁੱਖ ਉੱਪਰ ਉੱਪਰ ਰੱਖਦਾ ਹੈ ਤੇ ਔਗੁਣਾਂ ਨੂੰ ਛੁਪਾਉਂਦਾ ਹੈ। ਦ੍ਰਿਸ਼ਟੀ ਜਿਹੋ ਜਿਹੀ ਵੀ ਹੋਵੇਗੀ, ਦੇਖਦੀ ਤਾਂ ਹੈ। ਅੱਖਾਂ ਦੇ ਸਾਹਮਣੇ ਕੁਝ ਹੋਵੇਗਾ, ਦਿਖਾਈ ਤਾਂ ਦੇਵੇਗਾ। ਦੋਖ ਦ੍ਰਿਸ਼ਟ ਜੋ ਉੱਪਰ ਉੱਪਰ ਦਿਖਾਈ ਦਿੰਦਾ ਹੈ, ਇਸ ਨਾਲ ਸੰਤੁਸ਼ਟ ਨਹੀਂ ਹੁੰਦੇ। ਗਹਿਰਾ ਦੇਖ ਲਈਏ। ਕੱਪੜਿਆਂ ਦੇ ਥੱਲੇ ਖਲੜੀ ਤੇ ਖਲੜੀ ਉਧੇੜੋ ਤਾਂ ਸਵਾਏ ਦੁਰਗੰਧ ਤੋਂ ਹੋਰ ਕੀ ਹੈ। ਦੋਖ ਦ੍ਰਿਸ਼ਟ ਅਗਲੇ ਦੀ ਚੀਰਾ ਫਾੜੀ ਕਰਦੀ ਹੈ। ਸੁਭ ਦ੍ਰਿਸ਼ਟ ਉੱਪਰ ਉੱਪਰ ਹੀ ਦੇਖਦੀ ਹੈ। ਕੀ ਭਗਤਾਂ ਕੋਲ ਗਹਿਰੀ ਦ੍ਰਿਸ਼ਟ ਨਹੀਂ ਹੁੰਦੀ ? ਹੁੰਦੀ ਹੈ, ਗਹਿਰੀ ਦ੍ਰਿਸ਼ਟ ਨਾਲ ਉਹ ਆਪਣੇ ਆਪ ਨੂੰ ਦੇਖਦੇ ਹਨ, ਉੱਪਰੀ ਦ੍ਰਿਸ਼ਟ ਨਾਲ ਦੂਜੇ ਨੂੰ ਦੇਖਦੇ ਹਨ। ਉੱਪਰੀ ਦ੍ਰਿਸ਼ਟ ਨਾਲ ਜਦੋਂ ਦੇਖਦੇ ਹਨ ਤਾਂ ਸਾਰਾ ਸੰਸਾਰ ਗੁਣਵਾਨ ਦਿਖਾਈ ਦਿੰਦਾ ਹੈ। ਆਪਣੇ ਆਪ ਨੂੰ ਜਦੋਂ ਗਹਿਰੀ ਦ੍ਰਿਸ਼ਟ ਨਾਲ ਦੇਖਦੇ ਹਨ ਤਾਂ ਮਹਿਸੂਸ ਕਰਦੇ ਹਨ ਕਿ ਅਸੀਂ ਔਗੁਣਾਂ ਦੇ ਪੁਤਲੇ ਦੇ ਸਵਾਏ ਹੋਰ ਕੁਝ ਵੀ ਨਹੀਂ। ਐਲਾਨੀਆ ਕਹਿ ਰਹੇ ਹਨ ਕਬੀਰ-

*ਕਬੀਰ ਸਭ ਤੇ ਹਮ ਬੁਰੇ*

ਸਾਰੀ ਮਖ਼ਲੂਕ ਵਿਚ ਸਭ ਤੋਂ ਬੁਰਾ ਮੈਂ ਹਾਂ-

*ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥*

(ਅੰਗ ੧੩੬੪)

ਬਸ ਮੈਨੂੰ ਛੱਡ ਕੇ ਸਾਰੇ ਹੀ ਚੰਗੇ ਹਨ। ਹੈਰਾਨਗੀ ਹੋਵੇਗੀ, ਤੁਸੀਂ ਆਖੋਗੇ, ਕਬੀਰ ਅਤਿ-ਕਥਨੀ ਕਰ ਰਿਹਾ ਹੈ। ਭਗਤ ਅਤਿ-ਕਥਨੀ ਕਦੀ ਨਹੀਂ ਕਰਦੇ, ਭਗਤ ਤਾਂ ਸੱਚ ਬੋਲਦੇ ਹਨ। ਪ੍ਰਸ਼ਨ ਖੜਾ ਹੋਵੇਗਾ, ਚਲੋ ਮੰਨ ਲੈਂਦੇ ਹਾਂ ਕਿ ਤੁਸੀਂ ਸੱਚ ਕਹਿੰਦੇ ਪਏ ਹੋ। ਤੁਸੀਂ ਸਭ ਤੋਂ ਬੁਰੇ ਹੋ, ਫਿਰ ਤੁਹਾਨੂੰ ਭਗਤ ਕਹਿਣ ਦੀ ਕੀ ਲੋੜ ਹੈ ? ਚਲੋ ਇੰਝ ਮੰਨ ਲੈਂਦੇ ਹਾਂ ਕਿ ਕਬੀਰ ਇੰਝ ਹੀ ਕਹਿ ਰਹੇ ਹਨ। ਫਿਰ ਕਬੀਰ 'ਤੇ ਝੂਠ ਬੋਲਣ ਦਾ ਇਲਜ਼ਾਮ ਲੱਗਦਾ ਹੈ। ਕਹੀਏ ਨਹੀਂ ਜੀ, ਗ਼ਲਤ ਨਹੀਂ ਕਹਿ ਰਹੇ, ਸਹੀ ਕਹਿ ਰਹੇ ਹਨ ਤਾਂ ਚੱਲੋ ਮੰਨ ਲੈਂਦੇ ਹਾਂ ਕਿ ਸਭ ਤੋਂ ਬੁਰੇ ਹਨ, ਫਿਰ ਭਗਤ ਕਹਿਣ ਦੀ ਕੀ ਲੋੜ ਹੈ ? ਮੈਂ ਅਰਜ਼ ਕਰਾਂ ਕਬੀਰ

ਜੋ ਕੁਝ ਕਹਿ ਰਿਹਾ ਹੈ, ਸੱਚ ਕਹਿ ਰਿਹਾ ਹੈ। ਫਿਰ ਕਬੀਰ ਨੂੰ ਬੁਰਾ ਮੰਨ ਲਈਏ, ਨਹੀਂ। ਜਿਹੋ ਜਿਹੇ ਕਿਸੇ ਦੇ ਅੰਦਰ ਪ੍ਰਭੂ ਦੇ ਗੁਣ ਗਾਉਂਦਿਆਂ ਗਾਉਂਦਿਆਂ ਗੁਣਾਂ ਦਾ ਪ੍ਰਵੇਸ਼ ਹੁੰਦਾ ਹੈ, ਬਸ ਪ੍ਰਮਾਤਮਾ ਦੇ ਗੁਣ ਕਾਰਨ ਇਹੀ ਇਕ ਬਰਕਤ ਹੈ ਕਿ ਉਸਦੇ ਗੁਣ ਗਾਉਂਦਿਆਂ ਗਾਉਂਦਿਆਂ ਮਨੁੱਖ ਗੁਣਵਾਨ ਹੋ ਜਾਂਦਾ ਹੈ।

ਹਮੇਸ਼ਾ ਮੈਂ ਬਿਆਨ ਕਰਦਾ ਹੁੰਦਾ ਹਾਂ ਕਿ ਕਿਸੇ ਧਨਵਾਨ ਦੀ ਮਹਿਮਾ ਗਾਇਨ ਕਰਨ ਨਾਲ ਕੋਈ ਧਨਵਾਨ ਨਹੀਂ ਹੋ ਜਾਂਦਾ। ਕਿਸੇ ਹੁਕਮਰਾਨ ਦੀ ਮਹਿਮਾ ਗਾਇਨ ਕਰਨ ਨਾਲ ਕੋਈ ਹੁਕਮਰਾਨ ਨਹੀਂ ਹੋ ਜਾਂਦਾ। ਕਿਸੇ ਗੁਣਵਾਨ ਦੀ ਮਹਿਮਾ ਗਾਇਨ ਕਰਨ ਨਾਲ ਕੋਈ ਗੁਣਵਾਨ ਨਹੀਂ ਹੋ ਜਾਂਦਾ, ਪਰ ਭਗਵਾਨ ਦੀ ਮਹਿਮਾ ਗਾਇਨ ਕਰਨ ਵਾਲਾ ਭਗਵਾਨ ਹੀ ਹੋ ਜਾਂਦਾ ਹੈ। ਪ੍ਰਮਾਤਮਾ ਦੇ ਗੁਣਾਂ ਨੂੰ ਗਾਇਨ ਕਰਨਾ ਆਪਣੇ ਆਪ ਨੂੰ ਗੁਣਵਾਨ ਬਣਾਉਣਾ ਹੈ, ਉਸਨੂੰ ਲੋੜ ਨਹੀਂ ਹੈ।

*ਜੇ ਸਭਿ ਮਿਲਿ ਕੈ ਆਖਣ ਪਾਹਿ॥*
*ਵਡਾ ਨ ਹੋਵੈ ਘਾਟਿ ਨ ਜਾਇ॥*

(ਰਹਿਰਾਸ ਸਾਹਿਬ)

ਜੇ ਸਾਰੇ ਮਿਲ ਕੇ ਉਸਦੀ ਉਪਮਾ ਕਰਨ ਤਾਂ ਉਸਨੇ ਵੱਡੇ ਨਹੀਂ ਹੋ ਜਾਣਾ ਤੇ ਜੇ ਨਾ ਕਰਨ, ਫਿਰ ਉਹ ਛੋਟਾ ਨਹੀਂ ਹੋ ਜਾਏਗਾ। ਫਿਰ ਕਿਉਂ ਗਾਇਨ ਕਰੀਏ ? ਜਿਹੜਾ ਉਸਨੂੰ ਵੱਡਾ ਆਖਦਾ ਹੈ, ਉਹ ਆਪ ਵੱਡਾ ਹੋ ਜਾਂਦਾ ਹੈ। ਜਿਹੜਾ ਉਸ ਨੂੰ ਨਿਰਵੈਰ ਆਖਦਾ ਹੈ, ਉਹ ਆਪ ਨਿਰਵੈਰ ਹੋ ਜਾਂਦਾ ਹੈ। ਜਿਹੜਾ ਉਸਨੂੰ ਨਿਰਭੈ ਆਖਦਾ ਹੈ, ਉਹ ਆਪ ਨਿਰਭੈ ਹੋ ਜਾਂਦਾ ਹੈ। ਜਿਹੜਾ ਉਸਨੂੰ ਮਹਾਂ-ਪ੍ਰਕਾਸ਼ ਕਹਿੰਦਾ ਹੈ, ਉਹ ਆਪ ਵੀ ਪ੍ਰਕਾਸ਼ਮਾਨ ਹੋ ਜਾਂਦਾ ਹੈ। ਪ੍ਰਮਾਤਮਾ ਦੀ ਮਹਿਮਾ ਗਾਇਨ ਕਰਨੀ ਆਪਣੇ ਆਪ ਨੂੰ ਪ੍ਰਮਾਤਮਾ ਬਣਾਉਣਾ ਹੈ। ਗੁਣ ਗਾਉਂਦਿਆਂ ਹੀ ਗੁਣ ਪ੍ਰਾਪਤ ਹੋ ਜਾਂਦੇ ਹਨ। ਇਸ ਲਈ ਕਬੀਰ ਤਾਂ ਕਹਿੰਦੇ ਹਨ ਕਿ ਰੱਬ ਤਾਂ ਲੁਟਾਉਣ ਲਈ ਤਿਆਰ ਹੈ, ਰੱਬ ਨੂੰ ਲੁੱਟ ਲਉ।

*ਰਾਮ ਨਾਮ ਕੀ ਲੂਟ ਹੈ ਲੂਟ ਸਕੇ ਤੋ ਲੂਟ।*

ਧਨ ਨੂੰ ਕੋਈ ਲੁੱਟੇ ਤਾਂ ਕਾਨੂੰਨ ਹੈ, ਸਮਾਜ ਹੈ, ਅਗਲਾ ਚੋਰ ਆਖੇਗਾ, ਪਰ ਜਿਹੜਾ ਰੱਬ ਨੂੰ ਲੁੱਟੇ, ਉਸਨੂੰ ਤਾਂ ਲੋਕੀਂ ਸੰਤ ਕਹਿੰਦੇ ਹਨ, ਭਗਤ ਕਹਿੰਦੇ ਹਨ।

ਕਿਸੇ ਜਗ੍ਹਾ 'ਤੇ ਵੀ ਤੂੰ ਰਾਮ ਦਾ ਨਾਮ ਉਚਾਰਨ ਕਰ, ਉਚਾਰਨ ਕੀਤਾ ਹੋਇਆ ਨਾਮ ਤੈਨੂੰ ਰਾਮ ਬਣਾ ਦੇਵੇਗਾ। ਪ੍ਰਮਾਤਮਾ ਦੇ ਗੁਣ ਤੈਨੂੰ ਪ੍ਰਮਾਤਮਾ ਵਰਗੇ ਬਣਾ ਦੇਣਗੇ। ਕਿਸੇ ਜਗ੍ਹਾ ਵੀ ਤੂੰ ਗਾਇਨ ਕਰ ਸਕਦਾ ਹੈਂ, ਲੁੱਟ ਮੱਚੀ ਪਈ ਹੈ, ਪਰ ਕੋਈ ਲੁੱਟਦਾ ਨਹੀਂ। ਲੋਕੀਂ ਲੁੱਟਦੇ ਕਿਉਂ ਨਹੀਂ ? ਲੋਕੀਂ ਧਨ ਤੋਂ ਪ੍ਰਭਾਵਿਤ ਹਨ, ਅਜੇ ਰੱਬ ਤੋਂ ਪ੍ਰਭਾਵਿਤ ਨਹੀਂ। ਲੋਕੀਂ ਪਦਾਰਥਾਂ ਤੋਂ ਪ੍ਰਭਾਵਿਤ ਹਨ, ਅਜੇ ਪ੍ਰਮਾਤਮਾ ਤੋਂ ਪ੍ਰਭਾਵਿਤ ਨਹੀਂ। ਕਿਉਂ ਨਹੀਂ ਪ੍ਰਮਾਤਮਾ



ਤੋਂ ਪ੍ਰਭਾਵਿਤ ? ਪਦਾਰਥਾਂ ਦਾ ਗਿਆਨ ਹੈ, ਪ੍ਰਮਾਤਮਾ ਦਾ ਗਿਆਨ ਨਹੀਂ। ਪਰਿਵਾਰ ਦੀ ਸਮਝ ਹੈ, ਨਿਰੰਕਾਰ ਦੀ ਸਮਝ ਨਹੀਂ। ਜਿਸ ਦਿਨ ਸਮਝ ਆ ਜਾਂਦੀ ਹੈ, ਫਿਰ ਬੜਾ ਅਫ਼ਸੋਸ ਪੈਦਾ ਹੁੰਦਾ ਹੈ ਕਿ ਮੈਂ ਇੰਨਾ ਜੀਵਨ ਅਜਾਈਂ ਗਵਾਇਆ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਕ ਦਿਨ ਭਾਈ ਨੰਦ ਲਾਲ 'ਤੇ ਇਕ ਪ੍ਰਸ਼ਨ ਕਰਦੇ ਹਨ ਕਿ ਨੰਦ ਲਾਲ, ਕਦੀ ਤੂੰ ਕੋਈ ਅਜਿਹਾ ਕੰਮ ਵੀ ਕੀਤਾ ਹੈ ਕਿ ਤੈਨੂੰ ਬਾਅਦ ਵਿਚ ਪਸਚਾਤਾਪ ਕਰਨਾ ਪਿਆ ਹੋਵੇ ? ਨੰਦ ਲਾਲ ਕਹਿੰਦੇ ਹਨ, ਪਾਤਿਸ਼ਾਹ ! ਅਜਿਹਾ ਮੇਰੇ ਕੋਲੋਂ ਰੋਜ਼ ਹੋ ਜਾਂਦਾ ਹੈ। ਪਸਚਾਤਾਪ ਮੈਂ ਰੋਜ਼ ਕਰਦਾ ਹਾਂ। ਇਕ ਵਾਰੀ ਤਾਂ ਸਤਿਗੁਰੂ ਵੀ ਹੈਰਾਨ ਹੋ ਗਏ। ਕਹਿਣ ਲੱਗੇ, ਨੰਦ ਲਾਲ ! ਅਜਿਹਾ ਕੀ ਹੋ ਜਾਂਦਾ ਹੈ ਤੇਰੇ ਕੋਲੋਂ ਕਿ ਤੂੰ ਰੋਜ਼ ਅਫ਼ਸੋਸ ਕਰਦਾ ਹੈਂ ? ਭਾਈ ਨੰਦ ਲਾਲ ਜੀ ਆਪਣੇ ਬੜੇ ਕੀਮਤੀ ਬੋਲਾਂ ਰਾਹੀਂ ਕਹਿੰਦੇ ਹਨ ਕਿ ਹੇ ਮੇਰੇ ਪਾਤਿਸ਼ਾਹ ! ਜਿਹੜਾ ਸੁਆਸ ਤੇਰੀ ਯਾਦ ਤੋਂ ਬਿਨਾਂ ਲੰਘ ਜਾਂਦਾ ਹੈ, ਉਹ ਗੁਜ਼ਰੇ ਹੋਏ ਸੁਆਸ ਦਾ ਮੈਨੂੰ ਅਫ਼ਸੋਸ ਬੜਾ ਹੁੰਦਾ ਹੈ। ਇਕ ਦਮ ਇੰਨਾ ਕੀਮਤੀ ਹੈ ਤੇ ਇਕ ਦਮ ਵਿਚ ਮੈਂ ਪੂਰੇ ਦਾ ਪੂਰਾ ਪ੍ਰਮਾਤਮਾ ਪ੍ਰਾਪਤ ਕਰ ਸਕਦਾ ਹਾਂ, ਪਰ ਉਹ ਦਮ ਅਜਾਈਂ ਚਲਾ ਜਾਂਦਾ ਹੈ। ਜਿਵੇਂ ਪ੍ਰਮਾਤਮਾ ਦੀ ਹੋਂਦ ਦਾ ਪਤਾ ਚੱਲਦਾ ਹੈ, ਗੁਜ਼ਰੀ ਹੋਈ ਜ਼ਿੰਦਗੀ ਦਾ ਪਸਚਾਤਾਪ ਵੀ ਹੁੰਦਾ ਹੈ ਕਿ ਸੁਆਸ ਐਵੇਂ ਅਜਾਈਂ ਗਏ। ਇਹ ਤਾਂ ਲੁੱਟ ਪਈ ਹੋਈ ਸੀ, ਜਿੰਨਾ ਲੁੱਟਣਾ ਸੀ ਲੁੱਟ ਲੈਂਦੇ।

ਜਿਵੇਂ ਜਿਵੇਂ ਪ੍ਰਮਾਤਮਾ ਦੇ ਗੁਣਾਂ ਦਾ ਅੰਦਰ ਪ੍ਰਕਾਸ਼ ਹੁੰਦਾ ਹੈ, ਜਨਮਾਂ ਜਨਮਾਂਤਰਾਂ ਦੇ ਅੰਦਰ ਪਏ ਹੋਏ ਔਗੁਣ ਹਨ, ਉਹ ਦਿਖਾਈ ਦਿੰਦੇ ਹਨ। ਰੱਬ ਦੇ ਗੁਣਾਂ ਦੇ ਚਾਨਣੇ ਵਿਚ ਆਪਣੇ ਔਗੁਣ ਦਿਖਾਈ ਦਿੰਦੇ ਹਨ। ਜਿਸ ਦਿਨ ਆਪਣੇ ਵਿਚ ਦ੍ਰਿਸ਼ਟ ਗਹਿਰੀ ਹੁੰਦੀ ਹੈ ਤਾਂ ਦ੍ਰਿਸ਼ਟ ਦੀ ਗਹਿਰਾਈ ਪ੍ਰਮਾਤਮਾ ਦੇ ਗੁਣ ਉਚਾਰਨ ਕੀਤੇ ਬਿਨਾਂ ਨਹੀਂ ਹੁੰਦੀ। ਬੋਲਣ ਲੱਗਿਆਂ ਧਿਆਨ ਦੂਜੇ 'ਤੇ ਰੱਖਣਾ ਪੈਂਦਾ ਹੈ ਤੇ ਸੁਣਨ ਲੱਗਿਆਂ ਧਿਆਨ ਆਪਣੇ 'ਤੇ ਰੱਖਣਾ ਪੈਂਦਾ ਹੈ। ਸੁਣਨਾ ਐਵੇਂ ਅਜਾਈਂ ਨਾ ਸਮਝ ਲੈਣਾ। ਜੇਕਰ ਕਿਸੇ ਨੇ ਸੁਣਿਆ ਹੈ ਤਾਂ-

*ਇਕ ਤਿਲ ਨਹੀ ਭੰਨੇ ਘਾਲੇ॥*

ਇਕ ਤਿੱਲ ਜਿੰਨਾ ਸੁਣਿਆ ਹੋਇਆ ਵੀ ਵਿਅਰਥ ਨਹੀਂ ਜਾਏਗਾ। ਮੁਸ਼ਕਿਲ ਹੈ, ਸੁਣਨਾ ਹੀ ਕਠਿਨ ਹੈ। ਸੁਣਨ ਲੱਗਿਆਂ ਆਪਣੇ ਨੇੜੇ ਆਉਣਾ ਪੈਂਦਾ ਹੈ। ਜੋ ਆਪਣੇ ਨੇੜੇ ਨਹੀਂ, ਸੁਣ ਨਹੀਂ ਸਕੇਗਾ। ਬੋਲਣ ਲੱਗਿਆਂ ਧਿਆਨ ਦੂਜਿਆਂ 'ਤੇ ਜਾਂਦਾ ਹੈ। ਮਨੁੱਖ ਪਾਠ ਕਰ ਰਿਹਾ ਹੈ ਤੇ ਪਾਠ ਸੁਣਾ ਰਿਹਾ ਹੈ, ਤਾਂ ਧਿਆਨ ਦੂਜੇ 'ਤੇ ਹੈ, ਪਰ ਜੇ ਸੁਣ ਰਿਹਾ ਹੈ ਤਾਂ ਧਿਆਨ ਆਪਣੇ 'ਤੇ ਹੋਵੇਗਾ। ਆਪਣੇ ਨੇੜੇ ਹੋਏ ਬਿਨਾਂ ਕੋਈ ਸੁਣ ਨਹੀਂ ਸਕਦਾ। ਦੂਜੇ ਦੇ ਨੇੜੇ ਹੋਏ ਬਿਨਾਂ ਕੋਈ ਦੂਜੇ ਨੂੰ ਸੁਣਾ ਨਹੀਂ ਸਕਦਾ। ਧਰਮ ਦੀ ਸਾਰੀ ਸਾਧਨਾ ਸੁਣਨ 'ਤੇ ਖੜੀ ਹੈ। ਸੁਣਨ ਨਾਲ ਹੀ ਧਰਮ ਦੀ ਪ੍ਰਾਪਤੀ ਹੈ। ਪ੍ਰਮਾਤਮਾ ਹਰ ਸਮੇਂ ਬੋਲ ਰਿਹਾ ਹੈ। ਕਿਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਅਗੰਮੀ ਬਾਣੀ ਦੇ ਰਾਹੀਂ, ਕਿਤੇ ਭਾਗਵਤ ਦੇ ਬੋਲਾਂ ਦੇ

ਰਾਹੀਂ, ਕਿਤੇ ਕੁਰਾਨ ਦੇ ਰਾਹੀਂ, ਪ੍ਰਮਾਤਮਾ ਤਾਂ ਹਰ ਸਮੇਂ ਬੋਲ ਰਿਹਾ ਹੈ। ਗੁਰੂ ਅਰਜਨ ਦੇਵ ਜੀ ਨੇ ਕਿਹਾ, ਹੇ ਪ੍ਰਭੂ ! ਕੀ ਦੋ ਕੰਨ ਤੂੰ ਦਿੱਤੇ ਹਨ, ਮੈਨੂੰ ਇਕ ਕਰੋੜ ਕੰਨ ਦੇ। ਇਕ ਕਰੋੜ ਕੰਨ ਦਾ ਕੀ ਕਰੋਗੇ ?

*ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥*

(ਅੰਗ ੭੮੧)

ਜਿਥੇ ਜਿਥੇ ਤੇਰੀ ਸਿਫ਼ਤੋ-ਸਾਲਾਹ ਹੋ ਰਹੀ ਹੈ, ਮੈਨੂੰ ਕਰੋੜਾਂ ਕੰਨ ਦੇ, ਮੈਂ ਸਾਰੀ ਜਗ੍ਹਾ ਸੁਣਾਂ। ਸੁਣਨ ਦੀ ਇੰਨੀ ਮਹਿਮਾ ਹੈ। ਸੁਣ ਕੇ ਸ਼ਬਦ ਅੰਦਰ ਪ੍ਰਵੇਸ਼ ਕਰਦਾ ਹੈ। ਸੁਣਾਉਣ ਲੱਗਿਆਂ ਸ਼ਬਦ ਆਪਣੇ ਅੰਦਰੋਂ ਨਿਕਲ ਕੇ ਦੂਜੇ ਤੱਕ ਪਹੁੰਚਦਾ ਹੈ।

1961 ਦੀ ਗੱਲ ਹੈ। ਵਕਤ ਦੇ ਮਹਾਨ ਦਾਰਸ਼ਨਿਕ ਤੇ ਗੁਰਬਾਣੀ ਵਿਆਖਿਅਕਾਰ ਪ੍ਰਿੰਸੀਪਲ ਗੰਗਾ ਸਿੰਘ, ਹਲਦਵਾਨੀ ਵਿਚ ਕਿਤੇ ਇਕੱਠੇ ਹੋਏ। ਸ਼ਾਮ ਨੂੰ ਸੈਰ ਕਰਨ ਜਾਂਦੇ ਸਨ। ਨਾਲ ਨਦੀ ਸੀ ਤੇ ਸੁਭਾਵਿਕ ਮੈਂ ਇਕ ਦਿਨ ਪੁੱਛ ਬੈਠਾ ਕਿ ਪ੍ਰਿੰਸੀਪਲ ਸਾਹਿਬ ! ਦਲੀਲਾਂ ਤੁਹਾਡੀਆਂ ਦਾਸੀਆਂ ਹਨ, ਸ਼ਬਦ ਪ੍ਰਮਾਣ ਤੁਹਾਡੇ ਗ਼ੁਲਾਮ ਹਨ, ਸਿਧਾਂਤ ਤੁਹਾਡੀ ਹਥੇਲੀ 'ਤੇ ਪਏ ਹਨ, ਅਜਿਹਾ ਦਿਮਾਗ਼ ਹੈ ਤੁਹਾਡਾ, ਪਰ ਮੈਂ ਇੰਨਾ ਪੁੱਛਦਾ ਹਾਂ ਕਿ ਤੁਹਾਡੇ ਮਨ ਦੀ ਕੀ ਹਾਲਤ ਹੈ ? ਪਤਾ ਹੈ ਉਹਨਾਂ ਮੈਨੂੰ ਕੀ ਆਖਿਆ ? ਇਹ ਪੁੱਛਣਾ ਅਸਭਯ ਹੈ। ਅਸਭਯ ਕਹਿੰਦੇ ਹਨ ਜਿਸਨੂੰ ਸਭਾ ਵਿਚ ਬੋਲਣ ਦਾ ਢੰਗ ਨਹੀਂ। ਮੈਂ ਕਿਹਾ, ਪ੍ਰਿੰਸੀਪਲ ਸਾਹਿਬ ! ਹੁਣ ਪੁੱਛ ਬੈਠੇ ਹਾਂ, ਕੀ ਕਰੀਏ, ਪਰ ਮੈਂ ਸਿਰਫ਼ ਆਪਣਾ ਗਿਆਨ ਵਧਾਉਣ ਲਈ ਪੁੱਛਿਆ ਹੈ, ਤੁਹਾਡੇ 'ਤੇ ਚੋਟ ਕਰਨ ਲਈ ਨਹੀਂ। ਮੈਨੂੰ ਕਹਿਣ ਲੱਗੇ, ਫਿਰ ਮੈਂ ਇਕ ਰੁਬਾਈ ਲਿਖੀ ਹੈ, ਉਹ ਤੈਨੂੰ ਸੁਣਾਉਂਦਾ ਹਾਂ ਤੇ ਆਪੇ ਸਮਝ ਜਾ। ਕਹਿਣ ਲੱਗੇ-

*ਦਿਲ ਸਾਗਰ ਸਾਗਰ ਦੇ ਵਾਂਗਰ ਸੀ ਅੱਤ ਡੂੰਘਾ ਅੜਿਆ।*
*ਗਿਆਨ ਵੀਚਾਰ ਦੇ ਸਿਦਕ ਦੇ ਮੋਤੀ ਪਾ ਦਾਤਾ ਨੇ ਘੜਿਆ।*
*ਪਰ ਇਹ ਬਾਣ ਕੁਚੱਜੀ ਮੇਰੀ ਬਾਹਰ ਬੋਲ ਲੁਟਾਇਆ।*
*ਜੱਪ ਤੱਪ ਦੀ ਖੱਟੀ ਨਾ ਖੱਟੀ ਖ਼ਾਲੀ ਫਿਰ ਦਰ ਮੁੜਿਆ।*

ਰੱਬ ਨੇ ਤਾਂ ਮੇਰਾ ਹਿਰਦਾ ਬੜਾ ਭਰਿਆ ਸੀ ਮੋਤੀਆਂ-ਹੀਰਿਆਂ ਨਾਲ, ਆਪਾਂ ਬੋਲ ਬੋਲ ਕੇ ਸਾਰੇ ਲੁਟਾ ਦਿੱਤੇ। ਰੁਬਾਈ ਕਹਿੰਦਿਆਂ ਉਹਨਾਂ ਦੀਆਂ ਅੱਖਾਂ ਵੀ ਭਰ ਆਈਆਂ। ਸਮਝ ਆ ਗਈ ਸੀ ਧਰਮ ਦੀ ਕਿ ਸਾਧਨਾ ਸੁਣਨ 'ਤੇ ਖੜੀ ਹੈ, ਸੁਣਾਉਣ 'ਤੇ ਨਹੀਂ ਖੜੀ। ਚੱਲਦਿਆਂ ਚੱਲਦਿਆਂ ਕਿਉਂਕਿ ਉਹਨਾਂ ਦੀ ਰੁਬਾਈ ਨੇ ਚੋਟ ਡੂੰਘੀ ਕਰ ਦਿੱਤੀ ਸੀ। ਕੋਈ 100-200 ਕਦਮ ਚੱਲੇ ਹੋਵਾਂਗੇ ਤੇ ਮੈਂ ਕਿਹਾ, ਪ੍ਰਿੰਸੀਪਲ ਸਾਹਿਬ ! ਤੁਹਾਡੀ ਰੁਬਾਈ ਨੇ ਧੱਕਾ ਮਾਰਿਆ ਹੈ ਅੰਦਰੋਂ। ਇਕ ਰੁਬਾਈ ਲਿਖੀ ਹੈ ਜੇ ਤੁਸੀਂ ਸੁਣਨਾ ਚਾਹੋ ਤਾਂ ਸੁਣਾਵਾਂ। ਇਕ ਦੱਮ ਰਸਤੇ 'ਤੇ ਪੱਥਰ ਸੀ, ਉਥੇ ਬੈਠ ਗਏ। ਕਹਿੰਦੇ ਹਨ, ਹੁਣੇ ਸੁਣਾ। ਉਹਨਾਂ ਨੇ ਆਪਣੇ ਹਿਰਦੇ



ਨੂੰ ਸਾਗਰ ਨਾਲ ਤਸ਼ਬੀਹ ਦਿੱਤੀ। ਮੈਂ ਸੂਰਜ ਨੂੰ ਸਾਹਮਣੇ ਰੱਖਿਆ-

*ਦਿਲ ਸੂਰਜ ਸੂਰਜ ਦੇ ਵਾਂਗਰ ਸੀ ਪਿਆ ਲਿਸ਼ਕਾਂ ਮਾਰੇ।*
*ਗਿਆਨ ਵੀਚਾਰ ਸਿਦਕ ਦੀਆਂ ਕਿਰਨਾਂ ਬਣੀਆਂ ਸਿਰਜਣਹਾਰੇ।*
*ਔਰ ਅਫ਼ਸੋਸ ਮਸਕੀਨ ਇਸ ਤਾਈਂ ਲੱਗਿਆ ਗ੍ਰਹਿਣ ਖ਼ੁਦੀ ਦਾ।*
*ਬੋਲ ਬੋਲ ਕੇ ਚਮਕ ਗਵਾਈ ਘਿਰਿਆ ਹੁਣ ਅੰਧਿਆਰੇ।*

ਮੱਥੇ 'ਤੇ ਹੱਥ ਮਾਰ ਕੇ ਕਹਿਣ ਲੱਗੇ, ਕਮਬਖ਼ਤਾ, ਜਿਹੜੀ ਗੱਲ ਮੈਨੂੰ 80 ਸਾਲ ਵਿਚ ਸਮਝ ਆ ਗਈ ਹੈ, ਤੈਨੂੰ 22 ਸਾਲ ਵਿਚ ਸਮਝ ਆ ਗਈ ਹੈ। ਪਾਠ ਜੱਪ ਹੋ ਜਾਂਦਾ ਹੈ ਜਦੋਂ ਜ਼ੁਬਾਨ ਉਚਾਰਨ ਕਰ ਰਹੀ ਹੋਵੇ ਤੇ ਮਨੁੱਖ ਖ਼ੁਦ ਸੁਣੇ। ਮਹਾਰਾਜ ਕਹਿੰਦੇ ਹਨ ਕਿ ਬਾਣੀ ਜੱਪੀ ਵੀ ਜਾ ਸਕਦੀ ਹੈ, ਬਾਣੀ ਪੜ੍ਹੀ ਵੀ ਜਾ ਸਕਦੀ ਹੈ।

*ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥* Vol-2

(ਅੰਗ ੧੯੨)

ਜਿਵੇਂ ਬਾਣੀ ਦਾ ਅੰਦਰ ਪ੍ਰਵੇਸ਼ ਹੁੰਦਾ ਹੈ, ਰੱਬ ਦੇ ਗੁਣਾਂ ਤੋਂ ਪਹਿਲਾਂ ਆਪਣੇ ਔਗੁਣ ਦਿਖਾਈ ਦਿੰਦੇ ਹਨ। ਬਹੁਤ ਸਿਆਣੇ ਤੋਂ ਸਿਆਣੇ ਮਨੁੱਖ ਨੂੰ ਵੀ ਆਪਣੀਆਂ ਖ਼ਾਮੀਆਂ ਨਹੀਂ ਦਿਖਾਈ ਦਿੰਦੀਆਂ। ਕੋਈ ਆਪਣੀਆਂ ਖ਼ਾਮੀਆਂ ਮੰਨਦਾ ਵੀ ਨਹੀਂ। ਇਸਨੂੰ ਬੜੇ ਸੋਹਣੇ ਢੰਗ ਨਾਲ ਬਿਆਨ ਕੀਤਾ ਹੈ ਆਖ਼ਰੀ ਮੁਗ਼ਲ ਸਮਰਾਟ ਬਹਾਦਰ ਸ਼ਾਹ ਜ਼ਫ਼ਰ ਨੇ। ਉਹ ਕਹਿੰਦਾ ਹੈ-

*ਜਬ ਨਾ ਥੀ ਅਪਨੇ ਗੁਨਾਹੋਂ ਕੀ ਖ਼ਬਰ ਦੇਖਤੇ ਥੇ ਦੁਨੀਆ ਕੇ ਐਬੋ ਹੁਨਰ।*
*ਜਬ ਅਪਨੇ ਗੁਨਾਹੋਂ ਪੇ ਪੜੀ ਨਿਗਾਹ ਤੋ ਜਹਾਂ ਮੇਂ ਕੋਈ ਬੁਰਾ ਨਾ ਰਹਾ।*
*ਜ਼ਫ਼ਰ ਆਦਮੀ ਉਸ ਕੋ ਨਾ ਜਾਨੀਏਗਾ ਹੋ ਕਿਤਨਾ ਹੀ ਆਲਮ ਫ਼ੈਜ਼ੋ ਜ਼ਕਾਹ।*
*ਜਿਸੇ ਐਸ਼ ਮੇਂ ਯਾਦੇ ਖ਼ੁਦਾ ਨਾ ਰਹੀ ਜੈਸੇ ਤੈਸ਼ ਮੇਂ ਖ਼ੌਫ਼ੇ ਖ਼ੁਦਾ ਨਾ ਰਹਾ।*

ਉਸਨੂੰ ਮਨੁੱਖ ਕਹਿਣ ਦੀ ਵੀ ਲੋੜ ਨਹੀਂ। ਧਿਆਨ ਆਪਣੇ ਨੇੜੇ ਹੋਵੇ ਤਾਂ ਔਗੁਣ ਦਿਖਾਈ ਦਿੰਦੇ ਹਨ। ਫਿਰ ਉਹਨਾਂ ਗੁਣਾਂ ਦੇ ਚਾਨਣੇ ਕਰਕੇ ਮਨੁੱਖ ਉਹਨਾਂ ਔਗੁਣਾਂ ਨੂੰ ਕੱਢ ਦਿੰਦਾ ਹੈ। ਫਿਰ ਉਸ ਨੂੰ ਇਹ ਦਿਖਾਈ ਦਿੰਦਾ ਹੈ ਕਿ ਗੁਣ ਮੇਰੇ ਨਹੀਂ। ਕਿਸ ਦੇ ਹਨ ?

*ਸਭਿ ਗੁਣ ਤੇਰੇ ਮੈ ਨਾਹੀ ਕੋਇ ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ ॥*

(ਜਪੁ ਜੀ ਸਾਹਿਬ)

ਕਿਉਂਕਿ ਗੁਣ ਪ੍ਰਮਾਤਮਾ ਰੂਪੀ ਸੂਰਜ ਦੀ ਕਿਰਨ ਹੈ ਤਾਂ ਅਜਿਹਾ ਕੋਈ ਹਿਰਦਾ ਨਹੀਂ ਹੋਵੇਗਾ ਜਿਥੇ ਇਕ ਦੋ ਕਿਰਨਾਂ ਨਾ ਹੋਣ। ਕੁਝ ਨਾ ਕੁਝ ਰੋਸ਼ਨੀ ਤਾਂ ਹਰ ਇਕ ਕੋਲ ਹੁੰਦੀ

ਹੈ। ਭਾਈ ਸਾਹਿਬ ਹਰ ਇਕ ਨੂੰ ਕਹਿੰਦੇ ਹਨ-

*ਤੈਸੇ ਗੁਰ ਗਿਆਨ ਦਾਨ ਸਬਹੂੰ ਸੈ ਮਾਂਗਿ ਲੀਜੈ,*
*ਬੰਧਨਾ ਸਕਲ ਭੂਤ ਨਿੰਦਾ ਨ ਤਕਾਰੀਐ॥*

ਗਿਆਨ ਹਰ ਇਕ ਕੋਲੋਂ ਲੈ ਲਿਆ।

*ਜੈਸੇ ਨੈਨ ਬੈਨ ਪੰਖ ਸੁੰਦਰ ਸਰਵੰਗ ਮੋਰ,*

ਮੋਰ ਦੀਆਂ ਅੱਖਾਂ ਬੜੀਆਂ ਖ਼ੂਬਸੂਰਤ, ਪੰਖ ਬੜੇ ਖ਼ੂਬਸੂਰਤ, ਚਾਲ ਬੜੀ ਮਧੁਰ ਹੈ। ਇੰਨੀਆਂ ਖ਼ੂਬੀਆਂ, ਫਿਰ ਆਵਾਜ਼ ਵੀ ਮਿੱਠੀ ਹੈ ਤੇ ਚੰਗਾ ਬੋਲਦਾ ਹੈ।

*ਤਾ ਕੇ ਪਗ ਓਰ ਦੇਖਿ ਦੋਖ ਨਾ ਬੀਚਾਰੀਐ॥*

ਉਸਦੇ ਪੈਰਾਂ ਨੂੰ ਦੇਖਕੇ ਇੰਝ ਲੱਗਦਾ ਹੈ ਕਿ ਮੋਰ ਤਾਂ ਕਿਸੇ ਕੰਮ ਦਾ ਹੀ ਨਹੀਂ। ਮਨੁੱਖ ਦਾ ਮੱਥਾ ਦੇਖੀਏ ਇਕ ਟਿੱਕ ਹੋ ਕੇ, ਫਿਰ ਉਸਦੇ ਪੈਰ ਨਹੀਂ ਦਿਖਾਈ ਦਿੰਦੇ। ਜੇ ਝੁੱਕ ਕੇ ਇਕ ਟਿੱਕ ਹੋ ਕੇ ਉਸਦੇ ਪੈਰਾਂ ਨੂੰ ਦੇਖੀਏ ਤਾਂ ਫਿਰ ਉਸ ਦਾ ਮੂੰਹ ਮੱਥਾ ਦਿਖਾਈ ਨਹੀਂ ਦਿੰਦਾ। ਇਕੋ ਹੀ ਸਮੇਂ ਇਹ ਦੋ ਅੱਖਾਂ ਦੀ ਦ੍ਰਿਸ਼ਟੀ ਮੂੰਹ ਮੱਥਾ ਵੀ ਦੇਖੇ ਤੇ ਪੈਰ ਵੀ ਦੇਖੇ, ਨਹੀਂ ਦੇਖ ਸਕਦੀਆਂ। ਦ੍ਰਿਸ਼ਟੀ ਉਸਦੇ ਚਿਹਰੇ 'ਤੇ ਹੋਵੇਗੀ, ਫਿਰ ਉਸਦੇ ਚਰਨਾਂ 'ਤੇ ਨਹੀਂ ਹੈ ਅਤੇ ਜਦੋਂ ਪੈਰਾਂ ਵਿਚ ਹੈ, ਫਿਰ ਉਸਦੇ ਮੱਥੇ 'ਤੇ ਨਹੀਂ ਹੈ। ਸੁਰਤ ਉੱਚੀ ਹੋ ਜਾਏ ਤਾਂ ਪ੍ਰਮਾਤਮਾ ਹੀ ਪ੍ਰਮਾਤਮਾ ਦਿਖਾਈ ਦਿੰਦਾ ਹੈ, ਪਦਾਰਥ ਨਹੀਂ। ਸੁਰਤ ਨੀਵੀਂ ਹੈ ਤਾਂ ਪਦਾਰਥ ਹੀ ਪਦਾਰਥ ਦਿਖਾਈ ਦਿੰਦਾ ਹੈ, ਪ੍ਰਮਾਤਮਾ ਨਹੀਂ। ਉੱਚੀ ਸੁਰਤ ਲਈ ਸਾਰਾ ਬ੍ਰਹਿਮੰਡ ਪ੍ਰਮਾਤਮਾ ਹੋ ਜਾਂਦਾ ਹੈ। ਨੀਵੀਂ ਸੁਰਤ ਲਈ ਸਾਰਾ ਬ੍ਰਹਿਮੰਡ ਪਦਾਰਥ ਬਣ ਕੇ ਰਹਿ ਜਾਂਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਅਜਿਹਾ ਤਾਂ ਕੋਈ ਹਿਰਦਾ ਨਹੀਂ ਜਿਸ ਕੋਲ ਕੋਈ ਗੁਣ ਨਾ ਹੋਵੇ। ਦਲੀਲਾਂ ਦਿੱਤੀਆਂ ਹਨ ਭਾਈ ਗੁਰਦਾਸ ਨੇ-

*ਜੈਸੇ ਨੈਨ ਬੈਨ ਪੰਖ ਸੁੰਦਰ ਸਰਵੰਗ ਮੋਰ,*
*ਤਾ ਕੇ ਪਗ ਓਰ ਦੇਖ ਦੋਖ ਨਾ ਬੀਚਾਰੀਐ*
*ਸੁੰਦਰ ਸੁਗੰਧ ਅਤਿ ਕੋਮਲ ਕਮਲ ਜੈਸੇ*
*ਕੰਟਕਿ ਬਿਲੋਕਿ ਨ ਅਉਗਨ ਉਰਧਾਰੀਐ॥*

(ਕਬਿਤ ਸਵੱਯੇ ਭਾ: ਗੁਰਦਾਸ ਜੀ)

ਬੜਾ ਸੁੰਦਰ ਹੈ ਗੁਲਾਬ ਦਾ ਫੁੱਲ, ਬੜੀ ਮਹਿਕ ਹੈ, ਪਰ ਜੇ ਕੰਢਿਆਂ 'ਤੇ ਦ੍ਰਿਸ਼ਟੀ ਜਾਏ ਤਾਂ ਗੁਲਾਬ ਕਿਸੇ ਕੰਮ ਦਾ ਨਹੀਂ। ਭਾਈ ਸਾਹਿਬ ਕਹਿੰਦੇ ਹਨ ਕਿ ਕੰਢੇ ਨਾ ਦੇਖ, ਫੁੱਲ ਨੂੰ ਦੇਖ। ਮੋਰ ਦੇ ਪੰਖ ਦੇਖ, ਪੈਰ ਨੂੰ ਨਾ ਦੇਖ। ਅੰਮ੍ਰਿਤ ਫਲ ਹੈ ਅੰਬ। ਇਹੀ ਇਕ ਫਲ ਹੈ ਜਿਸ ਨੂੰ ਚੂਸਣ ਲੱਗਿਆਂ ਮਨੁੱਖ ਮੂੰਹ ਵਿਚ ਪਾਂਦਾ ਹੈ, ਕੱਢਦਾ ਹੈ, ਫਿਰ ਮੂੰਹ ਵਿਚ ਪਾਂਦਾ ਹੈ, ਕੱਢਦਾ ਹੈ। ਇਸ ਫਲ ਲਈ ਘ੍ਰਿਣਾ ਨਹੀਂ ਹੁੰਦੀ ਤੇ ਕੋਈ ਹੋਰ ਵਸਤੂ ਬੰਦਾ ਮੂੰਹ ਵਿਚ



ਪਾਵੇ ਤੇ ਫਿਰ ਕੱਢੇ ਤੇ ਖਾਣ ਨੂੰ ਜੀਅ ਨਹੀਂ ਕਰੇਗਾ, ਘ੍ਰਿਣਾ ਪੈਦਾ ਹੁੰਦੀ ਹੈ। ਅੰਬ ਦੀ ਗੁੱਠਲੀ ਸਖ਼ਤ ਦੇਖਕੇ, ਕੌੜੀ ਦੇਖਕੇ ਇੰਝ ਨਾ ਆਖੋ ਕਿ ਅੰਬ ਤਾਂ ਕਿਸੇ ਕੰਮ ਦਾ ਹੀ ਨਹੀਂ। ਹਰ ਇਕ ਕੋਲ ਕੋਈ ਨਾ ਕੋਈ ਗੁਣ ਤਾਂ ਹੈ, ਪਰ ਦੋਖ ਦ੍ਰਿਸ਼ਟ ਅੰਬ ਨਹੀਂ ਦੇਖਦਾ, ਗੁੱਠਲੀ ਨੂੰ ਦੇਖਦਾ ਹੈ। ਦੋਖ ਦ੍ਰਿਸ਼ਟ ਫੁੱਲਾਂ ਨੂੰ ਨਹੀਂ ਦੇਖਦੀ, ਕੰਡਿਆਂ ਨੂੰ ਦੇਖਦੀ ਹੈ। ਦੋਖ ਦ੍ਰਿਸ਼ਟ ਮੋਰ ਦੀ ਕਲਗੀ, ਮੋਰ ਦੇ ਪੰਖ ਨਹੀਂ ਦੇਖਦੀ, ਪੈਰਾਂ ਨੂੰ ਦੇਖਦੀ ਹੈ। ਦੋਖ ਦ੍ਰਿਸ਼ਟ ਹਰ ਇਕ ਦੇ ਔਗੁਣਾਂ ਨੂੰ ਦੇਖਦੀ ਹੈ, ਗੁਣ ਨੂੰ ਨਹੀਂ ਦੇਖਦੀ। ਸ਼ੁਭ ਦ੍ਰਿਸ਼ਟ ਫੁੱਲ ਨੂੰ ਦੇਖਦੀ ਹੈ, ਕੰਡਿਆਂ ਨੂੰ ਨਹੀਂ। ਸ਼ੁਭ ਦ੍ਰਿਸ਼ਟ ਪੰਖ ਨੂੰ ਦੇਖਦੀ ਹੈ, ਪੈਰਾਂ ਨੂੰ ਨਹੀਂ। ਸ਼ੁਭ ਦ੍ਰਿਸ਼ਟ ਗੁੱਠਲੀ ਨੂੰ ਨਹੀਂ ਦੇਖਦੀ।

ਜਿਹੜਾ ਮਨੁੱਖ ਹਰ ਇਕ ਦੇ ਵਿਚ ਗੁਣ ਦੇਖਦਾ ਹੈ, ਗੁਣਾਂ ਨੂੰ ਦੇਖਦਿਆਂ ਦੇਖਦਿਆਂ ਇਕ ਦਿਨ ਪ੍ਰਮਾਤਮਾ ਨਾਲ ਸੰਬੰਧ ਜੁੜ ਜਾਂਦਾ ਹੈ। ਹਰ ਇਕ ਦੇ ਵਿਚ ਔਗੁਣ ਦੇਖਦਿਆਂ ਦੇਖਦਿਆਂ ਇਕ ਦਿਨ ਸ਼ੈਤਾਨ ਨਾਲ ਸੰਬੰਧ ਜੁੜ ਜਾਂਦਾ ਹੈ। ਮਨੁੱਖ ਖ਼ੁਦ ਔਗੁਣਾਂ ਦਾ ਸਾਗਰ ਹੀ ਬਣ ਕੇ ਰਹਿ ਜਾਂਦਾ ਹੈ। ਇਕ ਮਿੱਤਰ ਹੈ ਪਰ ਬੜਾ ਉਸ ਨਾਲ ਪਿਆਰ ਹੈ, ਹੁਣ ਉਸਦੇ ਵਿਚ ਜੋ ਕੁਝ ਵੀ ਦਿਖਾਈ ਦਿੰਦਾ ਹੈ ਸ਼ੁਭ ਹੀ ਦਿਖਾਈ ਦਿੰਦਾ ਹੈ, ਕਿਉਂਕਿ ਮਿੱਤਰ ਹੈ। ਇਸਦਾ ਇਹ ਮਤਲਬ ਨਹੀਂ ਕਿ ਉਸਦੇ ਵਿਚ ਅਸ਼ੁੱਭ ਨਹੀਂ ਹੈ। ਜੋ ਮਿੱਤਰ ਹੈ, ਉਸ ਵਿਚ ਭਾਵੇਂ ਦੋਖ ਹੋਵੇ ਤਾਂ ਵੀ ਦਿਖਾਈ ਨਹੀਂ ਦਿੰਦਾ। ਜੋ ਦੁਸ਼ਮਣ ਹੈ, ਭਾਵੇਂ ਉਸ ਵਿਚ ਸ਼ੁਭ ਹੋਵੇ ਤਾਂ ਵੀ ਨਹੀਂ ਦਿਖਾਈ ਦਿੰਦਾ। ਜੇਕਰ ਦੁਸ਼ਮਣ ਵਿਚ ਵੀ ਸ਼ੁਭ ਦਿਖਾਈ ਦੇਣ ਲੱਗ ਪਵੇ ਤਾਂ ਦੁਸ਼ਮਣੀ ਖ਼ਤਮ ਹੋ ਜਾਏਗੀ। ਸ਼ੁਭ ਨਾਲ ਕਿਹੜੀ ਗੱਲ ਦੀ ਦੁਸ਼ਮਣੀ। ਮਿੱਤਰ ਹੈ, ਉਸਦੀ ਹਰ ਗੱਲ ਚੰਗੀ ਲੱਗਦੀ ਹੈ। ਉਸਦੇ ਵਿਚ ਸ਼ੁਭ ਹੀ ਸ਼ੁਭ ਦਿਖਾਈ ਦਿੰਦਾ ਹੈ।

ਅੱਧਖੜ ਉਮਰ ਵਿਚ ਅਕਬਰ ਦੇ ਘਰ ਸੰਤਾਨ ਹੋਈ ਸੀ। ਸਲੀਮ ਦਾ ਜਨਮ ਹੋਇਆ ਸੀ ਜੋ ਬਾਅਦ ਵਿਚ ਜਹਾਂਗੀਰ ਬਣਿਆ। ਆਗਰੇ ਦੇ ਮਹਿਲਾਂ ਵਿਚ ਅਕਬਰ ਸਲੀਮ ਨੂੰ ਆਪ ਖਿਡਾ ਰਿਹਾ ਹੈ। ਰੁੱਕੀ ਹੋਈ ਮਮਤਾ ਅੱਧਖੜ ਉਮਰ ਵਿਚ ਡੁੱਲ-ਡੁੱਲ ਕੇ ਪੈ ਰਹੀ ਸੀ। ਮਹਿਲ ਦੇ ਇਕ ਵੱਡੇ ਹਾਲ ਕਮਰੇ ਵਿਚ ਬੈਠਾ ਹੈ। ਨੌਕਰਾਣੀ ਕਮਰਾ ਸਾਫ਼ ਕਰ ਰਹੀ ਸੀ। ਨੌਕਰਾਣੀ ਨੂੰ ਬੁਲਾ ਕੇ ਕਹਿੰਦਾ ਹੈ ਕਿ ਖ਼ਾਦਮਾ, ਸਲੀਮ ਬਹੁਤ ਹੀ ਖ਼ੂਬਸੂਰਤ ਹੈ। ਨੌਕਰਾਣੀ ਕੀ ਆਖੇ, ਜਹਾਂਪਨਾਹ! ਬਹੁਤ ਹੀ ਖ਼ੂਬਸੂਰਤ ਹੈ। ਅਕਬਰ ਫਿਰ ਕਹਿੰਦਾ ਹੈ, ਖ਼ਾਦਮਾ ਇੰਝ ਲੱਗਦਾ ਹੈ ਖ਼ੁਦਾ ਨੇ ਵਿਹਲੇ ਸਮੇਂ ਵਿਚ ਇਸਨੂੰ ਬਣਾਇਆ ਹੈ। ਸਲੀਮ ਵਰਗਾ ਹੋਰ ਕੋਈ ਨਹੀਂ। ਨੌਕਰਾਣੀ ਕਹਿੰਦੀ ਹੈ, ਹੋ ਵੀ ਕਿਵੇਂ ਸਕਦਾ ਹੈ ਸਲੀਮ ਵਰਗਾ ਹੋਰ ਕੋਈ। ਪਤਾ ਹੈ ਫਿਰ ਅਕਬਰ ਨੇ ਕੀ ਕਿਹਾ - ਖ਼ਾਦਮਾ! ਇੰਝ ਕਰ ਤੈਨੂੰ ਮੈਂ ਤਿੰਨ ਦਿਨ ਦੀ ਛੁੱਟੀ ਦਿੰਦਾ ਹਾਂ। ਤੂੰ ਆਗਰੇ ਵਿਚ ਲੱਭ, ਤੈਨੂੰ ਕੋਈ ਅਜਿਹਾ ਬੱਚਾ ਦਿੱਸ ਪਏ ਜੋ ਸਲੀਮ ਨਾਲੋਂ ਜ਼ਿਆਦਾ ਖ਼ੂਬਸੂਰਤ ਹੋਵੇ ਤਾਂ ਮੈਂ ਉਸਦੇ ਮਾਂ-ਬਾਪ ਤੇ ਬੱਚੇ ਨੂੰ ਮਾਲਾਮਾਲ ਕਰ ਦੇਵਾਂਗਾ। ਜਾ ਲੱਭ।

ਤੀਜੇ ਦਿਨ ਸੰਧਿਆ ਦੇ ਸਮੇਂ ਇਹ ਨੌਕਰਾਣੀ ਅਕਬਰ ਦੇ ਸਾਹਮਣੇ ਪ੍ਰਗਟ ਹੋਈ।

ਗੋਦ ਵਿਚ ਬੱਚਾ ਹੈ ਚੀਥੜਿਆਂ ਵਿਚ ਲਿਪਟਿਆ ਹੋਇਆ ਅਤੇ ਕਰੂਪ। ਅਕਬਰ ਕਹਿੰਦਾ ਹੈ ਕਿ ਮੈਂ ਤੈਨੂੰ ਕਿਹਾ ਸੀ ਕਿ ਆਗਰੇ ਵਿਚ ਕੋਈ ਖ਼ੂਬਸੂਰਤ ਬੱਚਾ ਲੱਭ ਕੇ ਲਿਆ। ਅਜੇ ਅਕਬਰ ਨੇ ਹੋਰ ਕੁਝ ਕਹਿਣਾ ਸੀ ਕਿ ਵਿਚੋਂ ਨੌਕਰਾਣੀ ਬੋਲ ਪਈ, ਜਹਾਂਪਨਾਹ ! ਲੈ ਕੇ ਆਈ ਹਾਂ। ਕਿੱਥੇ ਹੈ ? ਮੇਰੀ ਗੋਦ ਵਿਚ ਹੈ। ਇਹ ਕਿਸ ਦਾ ਬੱਚਾ ਹੈ ? ਇਹ ਮੇਰਾ ਹੀ ਬੱਚਾ ਹੈ। ਜਹਾਂਪਨਾਹ ! ਸੱਚ ਪੁੱਛੋ ਤਾਂ ਮੈਨੂੰ ਇਸ ਬੱਚੇ ਨਾਲੋਂ ਆਗਰੇ ਵਿਚ ਹੋਰ ਕੋਈ ਖ਼ੂਬਸੂਰਤ ਦਿਖਾਈ ਹੀ ਨਹੀਂ ਦਿੰਦਾ। ਇਸਦੇ ਸਾਹਮਣੇ ਤੁਹਾਡਾ ਸਲੀਮ ਵੀ ਫਿੱਕਾ ਹੈ। ਜਿਸ ਨਾਲ ਪਿਆਰ ਹੈ, ਉਸਦੇ ਵਿਚ ਸਭ ਕੁਝ ਸ਼ੁਭ ਹੀ ਦਿਖਾਈ ਦਿੰਦਾ ਹੈ। ਉਸਦੀ ਬਦਸੂਰਤੀ ਖ਼ੂਬਸੂਰਤੀ ਦਿਖਾਈ ਦਿੰਦੀ ਹੈ। ਉਸਦੀ ਮੈਲ ਨਿਰਮਲਤਾਈ ਦਿਖਾਈ ਦਿੰਦੀ ਹੈ। ਉਸਦੇ ਔਗੁਣ ਗੁਣ ਦਿਖਾਈ ਦਿੰਦੇ ਹਨ।

ਰੱਬ ਦੀ ਨੇਤ ਕਿਸੇ ਗੱਲ 'ਤੇ ਮਿੱਤਰਤਾ ਵਿਚ ਤਕਰਾਰ ਹੋ ਗਈ ਅਤੇ ਕਈ ਸਾਲਾਂ ਦੀ ਮਿੱਤਰਤਾ ਦੁਸ਼ਮਣੀ ਵਿਚ ਬਦਲ ਗਈ। ਦੋ ਬੁਰੇ ਬੋਲਾਂ ਨੇ ਕਈ ਸਾਲਾਂ ਦੀ ਪ੍ਰੀਤ ਨੂੰ ਤੋੜ ਕੇ ਰੱਖ ਦਿੱਤਾ। ਕੱਲ ਤੱਕ ਉਸ ਦੇ ਵਿਚ ਗੁਣ ਹੀ ਗੁਣ ਦਿਖਾਈ ਦਿੰਦਾ ਸੀ, ਅੱਜ ਉਸ ਦੇ ਔਗੁਣ ਹੀ ਔਗੁਣ ਦਿਖਾਈ ਦਿੰਦੇ ਹਨ। ਕਾਰਨ ? ਦ੍ਰਿਸ਼ਟੀ ਬਦਲ ਗਈ। ਕੱਲ ਤੱਕ ਸ਼ੁਭ ਦ੍ਰਿਸ਼ਟ ਸੀ, ਅੱਜ ਦੋਖ ਦ੍ਰਿਸ਼ਟ ਹੋ ਗਈ। ਇਸ ਤੋਂ ਇਕ ਗੱਲ ਸਪੱਸ਼ਟ ਹੋ ਗਈ ਕਿ ਮਿੱਤਰਤਾ ਸੰਸਾਰ ਵਿਚ ਸ਼ੁਭ ਦ੍ਰਿਸ਼ਟ ਨਾਲ ਬਣ ਸਕਦੀ ਹੈ, ਦੋਖ ਦ੍ਰਿਸ਼ਟ ਨਾਲ ਨਹੀਂ। ਸਾਰੀਆਂ ਨਦੀਆਂ ਇਕ ਰਸਤੇ ਤੋਂ ਸਾਗਰ ਤੱਕ ਨਹੀਂ ਜਾਂਦੀਆਂ। ਸਤਲੁਜ ਦਾ ਆਪਣਾ ਰਸਤਾ ਹੈ, ਸਿੰਧ ਦਾ ਆਪਣਾ ਰਸਤਾ ਹੈ, ਬ੍ਰਹਮ ਪੁੱਤਰ ਦਾ ਆਪਣਾ ਰਸਤਾ ਹੈ, ਗੰਗਾ ਦਾ ਆਪਣਾ ਰਸਤਾ ਹੈ, ਪਰ ਸਾਰੀਆਂ ਸਾਗਰ ਵਿਚ ਜਾ ਕੇ ਸਾਗਰ ਹੋ ਜਾਂਦੀਆਂ ਹਨ। ਸਾਗਰ ਵਿਚ ਗੰਗਾ ਨੂੰ ਲੱਭੋਗੇ, ਗੰਗਾ ਨਹੀਂ ਲੱਭਦੀ। ਉਥੇ ਬ੍ਰਹਮ ਪੁੱਤਰ ਨਦੀ ਲੱਭਣਾ ਚਾਹੋਗੇ, ਬ੍ਰਹਮ-ਪੁੱਤਰ ਨਹੀਂ ਲੱਭਦੀ, ਸਾਗਰ ਹੀ ਲੱਭਦਾ ਹੈ। ਨਦੀਆਂ ਸਾਗਰ ਵਿਚ ਸਾਗਰ ਹੀ ਹੋ ਜਾਂਦੀਆਂ ਹਨ। ਜਿੰਨੇ ਚਿਰ ਤੱਕ ਜਾਤ ਦਾ ਮਾਣ ਹੈ, ਪਾਤ ਦਾ ਮਾਣ ਹੈ, ਮਜ਼ਹਬ ਦਾ ਮਾਣ ਹੈ, ਮੁਲਕ ਦਾ ਮਾਣ ਹੈ, ਭਾਸ਼ਾ ਦਾ ਮਾਣ ਹੈ, ਇੰਨੀ ਗੱਲ ਸਪੱਸ਼ਟ ਹੈ ਕਿ ਇਹ ਪ੍ਰਮਾਤਮਾ ਵਿਚ ਲੀਨ ਨਹੀਂ ਹੋਇਆ। ਧੰਨ ਗੁਰੂ ਗੋਬਿੰਦ ਸਿੰਘ ਜੀ ਫੁਰਮਾਣ ਕਰਦੇ ਹਨ-

*ਨਮਸਤੰ ਅਮਜਬੇ॥ ਨਮਸਤਸਤੁ ਅਜਬੇ॥*

(ਜਾਪੁ ਸਾਹਿਬ)

ਇਹ ਅਜੇ ਮੁਸਲਮਾਨ ਹੈ, ਇਹ ਖ਼ੁਦਾ ਦਾ ਰੂਪ ਨਹੀਂ ਹੋਇਆ। ਇਹ ਅਜੇ ਹਿੰਦੂ ਹੈ, ਇਹ ਭਗਵਾਨ ਦਾ ਰੂਪ ਨਹੀਂ ਹੋਇਆ। ਇਹ ਅਜੇ ਸਿੱਖ ਹੈ, ਇਹ ਗੁਰੂ ਦਾ ਰੂਪ ਨਹੀਂ ਹੋਇਆ ਕਿ ਗੁਰੂ ਮਾਣ ਨਾਲ ਕਹਿ ਸਕੇ-

*ਖ਼ਾਲਸਾ ਮੇਰੋ ਰੂਪ ਹੈ ਖ਼ਾਸ।*

ਸ਼ੁਭ ਦੇਖਣ ਲਈ ਜਾਤ-ਪਾਤ, ਰੰਗ-ਰੂਪ, ਵਰਨ, ਆਕਾਰ, ਮਜ਼੍ਹਬ ਇਕ ਪਾਸੇ



ਕਰਨਾ ਪੈਂਦਾ ਹੈ। ਜੇਕਰ ਇਹ ਸਭ ਇਕ ਪਾਸੇ ਗੁਰੂ ਨਾਨਕ ਨਾ ਕਰਦੇ ਤਾਂ ਬਾਬੇ ਫ਼ਰੀਦ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਨਹੀਂ ਮਿਲਣੀ ਸੀ। ਸਦਨਾ ਤੇ ਕਬੀਰ ਨੂੰ ਜਗ੍ਹਾ ਨਹੀਂ ਮਿਲਣੀ ਸੀ। ਰਾਮਾਨੰਦ ਤੇ ਪਰਮਾਨੰਦ ਨੂੰ ਥਾਂ ਨਹੀਂ ਮਿਲਣੀ ਸੀ। ਇਕੋ ਹੀ ਅਸਥਾਨ ਹੈ ਤੇ ਸੰਸਾਰ ਦੇ ਇਕੋ ਹੀ ਮਹਾਨ ਧਰਮ ਗ੍ਰੰਥ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਦਰ ਜਿਥੇ ਮੁਰਲੀ ਦੀ ਤਾਨ ਵੀ ਗੂੰਜਦੀ ਪਈ ਹੈ, ਮਸਜਿਦ ਦੀ ਅਜ਼ਾਨ ਵੀ ਗੂੰਜਦੀ ਪਈ ਹੈ। ਇੰਨੀ ਤਾੜਨਾ ਤਾਂ ਸ਼ਾਇਦ ਮੁਸਲਮਾਨ ਨੂੰ ਕੁਰਾਨ ਨੇ ਵੀ ਨਹੀਂ ਕੀਤੀ ਹੋਈ, ਜਿੰਨੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕਰਦੇ ਪਏ ਹਨ ਕਿ ਹੇ ਮੁਸਲਮਾਨ ! ਤੇਰੇ ਨਾਲੋਂ ਕੁੱਤਾ ਬਿਹਤਰ ਹੈ। ਉਹ ਸੁਆਮੀ ਦਾ ਘਰ ਨਹੀਂ ਛੱਡਦਾ, ਤੂੰ ਖ਼ੁਦਾ ਦਾ ਘਰ ਛੱਡੀ ਬੈਠਾ ਹੈਂ।

*ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥*
*ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥*

(ਅੰਗ ੧੪੨੮)

ਮਸਜਿਦ ਵਿਚ ਬੁਲਾ ਰਹੇ ਹਨ, ਨਮਾਜ਼ ਵਿਚ ਬੁਲਾ ਰਹੇ ਹਨ ਗੁਰੂ ਗ੍ਰੰਥ ਸਾਹਿਬ ਮਹਾਰਾਜ। ਸ਼ੁਭ ਦ੍ਰਿਸ਼ਟ ਹਰ ਇਕ ਵਿਚ ਸ਼ੁਭ ਦੇਖਦੀ ਹੈ। ਇਹ ਗੱਲ ਵੱਖਰੀ ਹੈ, ਚਾਹੇ ਮੁਸਲਿਮ ਹੈ, ਹਿੰਦੂ ਹੈ, ਸਿੱਖ ਹੈ, ਈਸਾਈ ਹੈ, ਬੋਧੀ ਹੈ। ਦੋਖ ਦ੍ਰਿਸ਼ਟ ਆਪਣੇ ਭਰਾ ਵਿਚ ਵੀ ਔਗੁਣ ਦੇਖੇਗੀ, ਆਪਣੇ ਸਨਬੰਧੀਆਂ ਵਿਚ ਵੀ ਔਗੁਣ ਦੇਖੇਗੀ। ਦੋਖ ਦ੍ਰਿਸ਼ਟ ਕਿਸੇ ਨੂੰ ਆਪਣਾ ਬਣਨ ਹੀ ਨਹੀਂ ਦਿੰਦੀ। ਸ਼ੁਭ ਦ੍ਰਿਸ਼ਟ ਕਿਸੇ ਨੂੰ ਓਪਰਾ ਹੋਣ ਹੀ ਨਹੀਂ ਦਿੰਦੀ। ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ-

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥*

(ਅੰਗ ੬੭੧)

ਪ੍ਰਕਿਰਤੀ ਤਨ ਨੂੰ ਬਦਲਦੀ ਹੈ, ਮਨ ਤਾਂ ਸਾਨੂੰ ਆਪਣਾ ਆਪ ਹੀ ਬਦਲਣਾ ਪਵੇਗਾ। ਕਿਵੇਂ ਬਦਲਣਾ ਪਵੇਗਾ ? ਆਪਣਾ ਮਨ ਇਥੇ ਰੱਖ ਜਾਈਏ, ਗੁਰੂ ਦਾ ਮਨ ਲੈ ਜਾਈਏ।

*ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥*

(ਅੰਗ ੨੮੬)

ਗੁਰੂ ਦੇ ਵੀਚਾਰਾਂ ਵਿਚ ਸ਼ੁਭ ਹੀ ਸ਼ੁਭ ਹੈ। ਸਾਰਿਆਂ ਦਾ ਧੰਨਵਾਦ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

★★★

# ਸਫਲ ਜਨਮੁ ਹੋਆ ਭਉ ਭਾਗਾ

ਸੂਹੀ ਮਹਲਾ ੫ ॥

*ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ ਤਿਸੁ ਬਿਨੁ ਅਵਰੁ ਨ ਜਾਣਾ ਰਾਮ॥*
*ਮਾਤ ਪਿਤਾ ਭਾਈ ਸੁਤ ਬੰਧਪ ਜੀਅ ਪ੍ਰਾਣ ਮਨਿ ਭਾਣਾ ਰਾਮ॥*
*ਜੀਉ ਪਿੰਡੁ ਸਭੁ ਤਿਸ ਕਾ ਦੀਆ ਸਰਬ ਗੁਣਾ ਭਰਪੂਰੇ॥*
*ਅੰਤਰਜਾਮੀ ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ॥*
*ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣਾ॥*
*ਸਦਾ ਸਦਾ ਪ੍ਰਭ ਕਉ ਬਲਿਹਾਰੈ ਨਾਨਕ ਸਦ ਕੁਰਬਾਣਾ॥ ੧॥*
*ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ॥*
*ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ॥*
*ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨਿ ਨ ਆਈਐ॥*
*ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ॥*
*ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ॥*
*ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ॥ ੨॥*
*ਹਰਿ ਹਰੇ ਹਰਿ ਗੁਣ ਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ॥*
*ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ॥*
*ਪਰਮ ਪਦੁ ਪਾਇਆ ਆਪੁ ਮਿਟਾਇਆ ਹਰਿ ਪੂਰਨ ਕਿਰਪਾ ਧਾਰੀ॥*
*ਸਫਲ ਜਨਮੁ ਹੋਆ ਭਉ ਭਾਗਾ ਹਰਿ ਭੇਟਿਆ ਏਕੁ ਮੁਰਾਰੀ॥*
*ਜਿਸ ਕਾ ਸਾ ਤਿਨ ਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ॥*
*ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ॥ ੩॥*
*ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ॥*
*ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ॥*
*ਅਬਿਨਾਸੀ ਪਾਇਆ ਨਾਮੁ ਧਿਆਇਆ ਸਗਲ ਮਨੋਰਥ ਪਾਏ॥*
*ਸਾਂਤਿ ਸਹਜ ਆਨੰਦ ਘਨੇਰੇ ਗੁਰ ਚਰਣੀ ਮਨੁ ਲਾਏ॥*
*ਪੂਰਿ ਰਹਿਆ ਘਟਿ ਘਟਿ ਅਬਿਨਾਸੀ ਥਾਨ ਥਨੰਤਰਿ ਸਾਈ॥*
*ਕਹੁ ਨਾਨਕ ਕਾਰਜ ਸਗਲੇ ਪੂਰੇ ਗੁਰ ਚਰਣੀ ਮਨੁ ਲਾਈ॥੪॥੨॥੫॥*

(ਅੰਗ ੭੮੦)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



ਅੱਜ ਦਾ ਹੁਕਮਨਾਮਾ ਚਾਰ ਪਦਿਆਂ ਵਿਚ ਹੈ। ਪਹਿਲੇ ਪਦੇ ਦਾ ਕੇਂਦਰੀ ਭਾਵ ਹੈ - ਮਨੁੱਖ ਸਮਾਜਿਕ ਪ੍ਰਾਣੀ ਹੈ ਤੇ ਸਮਾਜਿਕ ਸੰਬੰਧਾਂ ਤੋਂ ਬਿਨਾਂ ਨਹੀਂ ਰਹਿ ਸਕਦਾ। ਬੱਚੇ ਦੇ ਜਨਮ ਸਮੇਂ ਜੇਕਰ ਮਾਂ ਮਰ ਜਾਂਦੀ ਹੈ, ਪਿਉ ਮਰ ਜਾਂਦਾ ਹੈ ਤਾਂ ਇਸ ਬੱਚੇ ਦਾ ਜੀਉਣਾ ਔਖਾ ਹੋਵੇਗਾ। ਜੇਕਰ ਭਰਾ ਵੀ ਨਹੀਂ ਹੈ, ਭੈਣ ਵੀ ਨਹੀਂ ਹੈ ਤਾਂ ਜੀਉਣਾ ਔਖਾ ਹੋਵੇਗਾ। ਜਨਮ ਦੇ ਸਮੇਂ ਮਨੁੱਖੀ ਬੱਚੇ ਨੂੰ ਮਾਤਾ ਪਿਤਾ ਚਾਹੀਦੇ ਹਨ। ਫਿਰ ਸੰਬੰਧ ਸਿਰਫ਼ ਇਥੇ ਹੀ ਪੂਰੇ ਨਹੀਂ ਹੁੰਦੇ, ਭੈਣ ਵੀ ਚਾਹੀਦੀ ਹੈ, ਭਰਾ ਵੀ ਚਾਹੀਦਾ ਹੈ। ਫਿਰ ਮਿੱਤਰ ਵੀ ਚਾਹੀਦੇ ਹਨ। ਸਮਾਪਤੀ ਇਥੇ ਨਹੀਂ ਹੁੰਦੀ, ਫਿਰ ਪਤਨੀ ਵੀ ਚਾਹੀਦੀ ਹੈ, ਬੱਚੇ ਵੀ ਚਾਹੀਦੇ ਹਨ। ਜੇਕਰ ਇਸਤਰੀ ਦਾ ਰੂਪ ਹੈ ਤਾਂ ਉਸ 'ਤੇ ਵੀ ਇਹੀ ਨਿਯਮ ਲਾਗੂ ਹੁੰਦਾ ਹੈ। ਉਸਨੂੰ ਵੀ ਮਾਤਾ ਪਿਤਾ ਚਾਹੀਦੇ ਹਨ, ਭੈਣ ਭਰਾ ਚਾਹੀਦੇ ਹਨ, ਪਤੀ ਬੱਚੇ ਚਾਹੀਦੇ ਹਨ। ਇਕ ਜਵਾਨ ਬੱਚੀ ਨੂੰ ਪਤੀ ਚਾਹੀਦਾ ਹੈ। ਜੰਮਦਿਆਂ ਮਾਂ-ਬਾਪ ਚਾਹੀਦੇ ਹਨ, ਭਰਾ ਚਾਹੀਦੇ ਹਨ। ਪਤੀ ਚਾਹੀਦਾ ਹੈ, ਫਿਰ ਬੱਚੇ ਚਾਹੀਦੇ ਹਨ।

ਮਨੁੱਖ ਇਕ ਸਮਾਜਿਕ ਪ੍ਰਾਣੀ ਹੈ। ਸਮਾਜਿਕ ਰਿਸ਼ਤਿਆਂ ਤੋਂ ਬਿਨਾਂ ਇਹ ਨਹੀਂ ਰਹਿ ਸਕਦਾ। ਇਸ ਨੂੰ ਇਹ ਸਾਰੇ ਸੰਬੰਧ ਚਾਹੀਦੇ ਹਨ। ਇਹ ਆਪਣੇ ਪਿਆਰ ਦੀ ਤ੍ਰਿਪਤੀ ਇਹਨਾਂ ਸਾਰੇ ਸੰਬੰਧਾਂ ਵਿਚ ਸਮੇਂ ਦੇ ਨਾਲ ਨਾਲ ਕਰਦਾ ਹੈ। ਪਰ ਜਿੰਨੇ ਸਮਾਜਿਕ ਸੰਬੰਧ ਹਨ - ਨਾਨਕੇ, ਦਾਦਕੇ, ਸਹੁਰੇ ਇਹਨਾਂ ਸੰਬੰਧਾਂ ਵਿਚ ਅਜਿਹਾ ਹੁੰਦਾ ਹੈ ਕਿ ਇਹ ਵਾਰੀ ਵਾਰੀ ਟੁੱਟਦੇ ਹਨ। ਮੈਂ ਟੁੱਟ ਗਿਆ ਤਾਂ ਸਾਰੇ ਸੰਬੰਧ ਟੁੱਟ ਜਾਂਦੇ ਹਨ ਤੇ ਮੇਰਾ ਇਕ ਸੰਬੰਧੀ ਟੁੱਟ ਗਿਆ ਤਾਂ ਇਕ ਸੰਬੰਧ ਟੁੱਟ ਗਿਆ। ਸਮਾਜਿਕ ਰਿਸ਼ਤੇ ਜੁੜਦੇ ਹਨ, ਟੁੱਟਦੇ ਹਨ। ਦੋ ਰੂਪਾਂ ਵਿਚ ਟੁੱਟਦੇ ਹਨ। ਇਕ ਤਾਂ ਸਦੀਵੀ ਟੁੱਟ ਜਾਂਦਾ ਹੈ, ਮੌਤ ਆ ਗਈ। ਪਿਤਾ ਚਲਾਣਾ ਕਰ ਗਿਆ, ਮਾਂ ਨਹੀਂ ਰਹੀ।

*ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ॥*
*ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥*

(ਅੰਗ ੧੩੮੧)

ਕਿੱਥੇ ਹੈ ਮਾਂ, ਕਿੱਥੇ ਹੈ ਪਿਤਾ ? ਸੰਬੰਧ ਵਾਰੀ ਵਾਰੀ ਟੁੱਟਦੇ ਹਨ। ਕੁਝ ਨਵੇਂ ਜੁੜਦੇ ਹਨ ਤੇ ਕੁਝ ਪੁਰਾਣੇ ਟੁੱਟਦੇ ਹਨ। ਮਾਂ-ਬਾਪ ਰੁਖ਼ਸਤ ਹੋ ਗਏ ਹਨ ਤੇ ਪੁੱਤਰ-ਪੋਤਰੇ-ਪੜਪੋਤਰੇ ਆ ਗਏ। ਇਸਨੂੰ ਭਗਤ ਰਵਿਦਾਸ ਜੀ ਨੇ ਬੜੇ ਸੋਹਣੇ ਢੰਗ ਨਾਲ ਬਿਆਨ ਕੀਤਾ ਹੈ। ਸਰੀਰ ਦੀ ਉੱਪਰ ਦੀ ਖਲੜੀ ਚਮੜੇ ਦੀ ਹੈ। ਰਵਿਦਾਸ ਕਹਿੰਦੇ ਹਨ-

*ਚਮਰਟਾ ਗਾਂਠਿ ਨ ਜਨਈ॥*

ਇਸ ਸਰੀਰ ਨੂੰ ਜੁੱਤੇ ਕਹਿੰਦੇ ਹਨ। ਭਾਵੇਂ ਮਨੁੱਖ ਬ੍ਰਹਮ-ਗਿਆਨੀ ਹੋ ਜਾਏ, ਉਸਦਾ ਪੇਸ਼ਾ ਬ੍ਰਹਮ-ਗਿਆਨ ਵਿਚ ਵੀ ਬੋਲਦਾ ਹੈ। ਕਬੀਰ ਬ੍ਰਹਮ-ਗਿਆਨੀ ਹਨ ਤੇ ਉਹਨਾਂ ਦੇ ਬ੍ਰਹਮ-ਗਿਆਨ ਵਿਚ ਵੀ ਜੁਲਾਹਾਪਣ ਝਲਕਦਾ ਹੈ। ਉਹ ਕਹਿੰਦੇ ਹਨ-

ਕੋਰੀ ਕੋ ਕਾਹੂ ਮਰਮੁ ਨ ਜਾਨਾਂ॥

ਕੋਰੀ ਕਹਿੰਦੇ ਹਨ ਜੁਲਾਹੇ ਨੂੰ। ਕਬੀਰ ਕਹਿੰਦੇ ਹਨ ਕਿ ਮੈਨੂੰ ਕੋਰੀ ਕਹਿ ਕੇ ਭੰਡਦੇ ਪਏ ਹੋ, ਪਰ ਉਹ ਪ੍ਰਮਾਤਮਾ ਵੀ ਤਾਂ ਬਹੁਤ ਵੱਡਾ ਜੁਲਾਹਾ ਹੈ।

ਕੋਰੀ ਕੋ ਕਾਹੂ ਮਰਮੁ ਨ ਜਾਨਾਂ॥
ਸਭੁ ਜਗੁ ਆਨਿ ਤਨਾਇਓ ਤਾਨਾਂ॥

(ਅੰਗ ੪੮੪)

ਮੈਂ ਤਾਂ ਥੋੜਾ ਜਿਹਾ ਤਾਣਾ ਤਣਦਾ ਹਾਂ, ਪਰ ਉਸਨੇ ਦੇਖੋ ਕਿੰਨਾ ਤਾਣਾ ਤਣਿਆ ਹੋਇਆ ਹੈ। ਮੈਂ ਤਾਂ ਮਾਮੂਲੀ ਜੁਲਾਹਾ ਹਾਂ, ਪਰ ਉਹ ਕਿੰਨਾ ਵੱਡਾ ਜੁਲਾਹਾ ਹੈ। ਮੈਂ ਛੋਟਾ-ਮੋਟਾ ਸ਼ੂਦਰ ਹੋਵਾਂਗਾ, ਉਹ ਕਿੰਨਾ ਵੱਡਾ ਸ਼ੂਦਰ ਹੈ। ਜੁੱਤੀਆਂ ਗੰਢਣ ਵਾਲਾ ਇਹ ਕਹਿ ਸਕਦਾ ਹੈ-

ਚਮਰਟਾ ਗਾਂਠਿ ਨ ਜਨਈ॥

ਮੈਂ ਜੁੱਤੀ ਗੰਢਣਾ ਨਹੀਂ ਜਾਣਦਾ।

ਲੋਗੁ ਗਠਾਵੈ ਪਨਹੀ॥ ੧ ॥ ਰਹਾਉ॥

ਇਹ ਜਿਹੜੇ ਦੁਨੀਆਂ ਦੇ ਲੋਕ ਹਨ, ਇਹ ਗੰਢਾਉਂਦੇ ਹਨ। ਕਿਉਂ ?

ਲੋਗੁ ਗੰਠਿ ਗੰਠਿ ਖਰਾ ਬਿਗੂਚਾ॥
ਹਉ ਬਿਨੁ ਗਾਂਠੇ ਜਾਇ ਪਹੂਚਾ॥ ੨ ॥

(ਅੰਗ ੬੫੯)

ਲੋਕ ਗੰਢ ਗੰਢ ਕੇ ਖੱਜਲ ਖੁਆਰ ਹੋ ਰਹੇ ਹਨ। ਜੇਕਰ ਸਰੀਰ ਜੁੱਤੀ ਹੈ ਤਾਂ ਬਾਕੀ ਰਿਸ਼ਤੇ ਵੀ ਜੁੱਤੀ ਹੈ। ਕਦੀ ਪਿਉ ਨਾਲ ਟੁੱਟਦੀ ਹੈ ਤਾਂ ਫਿਰ ਜੋੜਦਾ ਹੈ। ਕਦੀ ਭਰਾ ਨਾਲ ਟੁੱਟਦੀ ਹੈ ਤਾਂ ਫਿਰ ਜੋੜਦਾ ਹੈ। ਕਦੀ ਪਤਨੀ ਨਾਲ ਰੁਸੇਵਾਂ ਹੋ ਗਿਆ, ਟੁੱਟਦੀ ਹੈ, ਫਿਰ ਜੋੜਦੇ ਹਾਂ। ਕਦੀ ਪਤੀ ਨਾਲ ਟੁੱਟ ਜਾਂਦੀ ਹੈ ਫਿਰ ਜੋੜਦੇ ਹਾਂ। ਕਦੀ ਬੱਚਿਆਂ ਨਾਲ ਟੁੱਟਦੀ ਹੈ ਤਾਂ ਜੋੜਦੇ ਹਾਂ। ਕਦੀ ਮਿੱਤਰਾਂ ਨਾਲ ਟੁੱਟਦੀ ਹੈ ਤਾਂ ਜੋੜਦੇ ਹਾਂ। ਸਾਰੀ ਜ਼ਿੰਦਗੀ ਟੁੱਟਦਿਆਂ ਤੇ ਜੋੜਦਿਆਂ ਵਿਚ ਹੀ ਲੰਘ ਜਾਂਦੀ ਹੈ। ਅਜਿਹਾ ਕਿਹੜਾ ਘਰ ਹੈ ਜਿੱਥੇ ਵਿਅਕਤੀ ਤੌਰ 'ਤੇ ਤਣਾਉ ਨਹੀਂ ਪੈਦਾ ਹੁੰਦਾ ਤੇ ਜਿੱਥੇ ਵਿਅਕਤੀ ਤੌਰ 'ਤੇ ਰਿਸ਼ਤਿਆਂ ਵਿਚ ਫ਼ਰਕ ਨਹੀਂ ਪੈਦਾ ਹੁੰਦਾ। ਰਵਿਦਾਸ ਕਹਿੰਦੇ ਹਨ ਕਿ ਸਾਰੀ ਜ਼ਿੰਦਗੀ ਜੁੱਤੀ ਪਾਟਦੀ ਹੈ ਤੇ ਲੋਕੀਂ ਗੰਢ ਗੰਢ ਕੇ ਖ਼ੁਆਰ ਹੋ ਜਾਂਦੇ ਹਨ। ਕਹਿਣ ਲੱਗੇ ਕਿ ਅਸੀਂ ਕਦੀ ਗੰਢਣ ਦੀ ਕੋਸ਼ਿਸ਼ ਨਹੀਂ ਕੀਤੀ। ਕਿਉਂ ? ਕਦੀ ਟੁੱਟੀ ਨਹੀਂ।

ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥

(ਅੰਗ ੮੨੭)



ਇਸਨੂੰ ਧੰਨ ਗੁਰੂ ਅਰਜਨ ਦੇਵ ਮਹਾਰਾਜ ਨੇ ਇਕ ਪਾਵਨ-ਪਵਿੱਤਰ ਵਾਕ ਵਿਚ ਬਿਆਨ ਕੀਤਾ ਹੈ। ਟੀਕੇ ਤਾਂ ਬਹੁਤ ਸਾਰੇ ਹਨ ਤੇ ਸਾਰੇ ਠੀਕ ਹਨ। ਕਿਸੇ ਨੇ ਹਾਥੀ ਦੇ ਪੈਰਾਂ ਨੂੰ ਮਹਾਨ ਕਹਿ ਦਿੱਤਾ। ਕਿਸੇ ਨੇ ਕਹਿ ਦਿੱਤਾ ਕੰਨ ਬੜੇ ਵੱਡੇ ਹਨ। ਕਿਸੇ ਨੇ ਕਿਹਾ ਸੁੰਡ ਬੜੀ ਵੱਡੀ ਹੈ। ਕਿਸੇ ਨੇ ਕਿਹਾ ਜਿਸਮ ਬੜਾ ਵੱਡਾ ਹੈ। ਗ਼ਰਜ਼ ਕਿ ਗੱਲ ਸਾਰਿਆਂ ਨੇ ਹਾਥੀ ਦੀ ਕੀਤੀ ਹੈ, ਹੋਰ ਕਿਸੇ ਦੀ ਨਹੀਂ। ਟੀਕਾ ਸਾਰਿਆਂ ਨੇ ਬਾਣੀ ਦਾ ਹੀ ਕੀਤਾ ਹੈ ਅਤੇ ਜਿਹੜਾ ਜਿਹੜਾ ਗੁਣ ਉਹਨਾਂ ਦੇ ਸਾਹਮਣੇ ਦ੍ਰਿਸ਼ਟੀ ਗੋਚਰ ਹੋਇਆ ਹੈ, ਉਹ ਕਹਿ ਦਿੱਤਾ। ਇਸ ਲਈ ਕਿਸੇ ਦੀ ਇਹ ਤਰਕ ਬੇਮਾਇਨੇ ਹੋ ਜਾਂਦੀ ਹੈ ਕਿ ਇਹ ਟੀਕੇ ਵਿਚ ਨਹੀਂ ਹੈ। ਸਵਾਲ ਇਹ ਪੈਦਾ ਹੁੰਦਾ ਹੈ ਕਿ ਫਿਰ ਟੀਕਾਕਾਰ ਨੂੰ ਕਹਿਣਾ ਚਾਹੀਦਾ ਹੈ, ਕਿਉਂਕਿ ਉਸਨੇ ਲਿਖਿਆ ਹੈ। ਜਿਹੜਾ ਪਹਿਲਾ ਛੰਦ ਹੈ, ਇਸਦੇ ਵਿਚ ਮਹਾਰਾਜ ਸਾਰੇ ਸਮਾਜਿਕ ਸੰਬੰਧਾਂ ਦਾ ਜ਼ਿਕਰ ਕਰਦੇ ਹਨ। ਮਾਂ ਦਾ, ਪਿਤਾ ਦਾ, ਭਰਾ ਦਾ, ਮਿੱਤਰ ਦਾ, ਪੁੱਤਰਾਂ ਦਾ ਤੇ ਹੋਰ ਸੰਬੰਧੀਆਂ ਦਾ। ਇਹਨਾਂ ਸਾਰਿਆਂ ਵਿਚੋਂ ਇਕ ਵੀ ਨਾ ਹੋਵੇ ਤਾਂ ਕੁਝ ਕਮੀ ਹੋ ਜਾਂਦੀ ਹੈ।

ਆਗਰੇ ਵਿਚ ਗਿਆਨੀ ਕਲਿਆਣ ਸਿੰਘ ਮੇਰੇ ਕਮਰੇ ਵਿਚ ਬੈਠੇ ਸਨ। ਪੈਰ ਕਿਤੇ ਫਿੱਸਲ ਗਿਆ ਤੇ ਚੋਟ ਲੱਗ ਗਈ। ਕੁਝ ਚਾਹੀਦਾ ਸੀ। ਹੁਣ ਇਕ ਇਕ ਚੀਜ਼ ਦੀ ਲੋੜ ਪੈ ਜਾਂਦੀ ਹੈ। ਬੈਠ ਗਏ। ਮੈਂ ਕਿਹਾ ਘਰ ਤਾਂ ਠੀਕ-ਠਾਕ ਰਹਿੰਦੇ ਹੋ ? ਹੌਕੇ ਨਿਕਲ ਗਏ, ਕਿਉਂਕਿ ਦੋ ਸਾਲ ਪਹਿਲਾਂ ਇਹਨਾਂ ਦੀ ਪਤਨੀ ਚਲਾਣਾ ਕਰ ਗਈ ਸੀ। ਕਹਿਣ ਲੱਗੇ, ਗਿਆਨੀ ਜੀ ! ਨੂੰਹਾਂ ਤਾਂ ਹਨ, ਪਰ ਉਸ ਮਾਣ ਨਾਲ ਮੈਂ ਚੀਜ਼ ਨਹੀਂ ਮੰਗ ਸਕਦਾ ਜਿਸ ਮਾਣ ਨਾਲ ਮੈਂ ਦੋ ਸਾਲ ਪਹਿਲੇ ਮੰਗਦਾ ਸੀ। ਘਾਟ ਲੱਗਦੀ ਹੈ। ਰਿਸ਼ਤਾ ਕੋਈ ਵੀ ਨਾ ਹੋਵੇ ਤਾਂ ਕੁਝ ਘੱਟ ਜਾਂਦਾ ਹੈ। ਮਨੁੱਖ ਸਮਾਜਿਕ ਰਿਸ਼ਤਿਆਂ ਵਿਚ ਰਹਿੰਦਾ ਹੈ ਅਤੇ ਸਾਰੇ ਰਿਸ਼ਤਿਆਂ ਦੇ ਸੰਬੰਧ ਚਾਹੀਦੇ ਹਨ। ਇਹ ਜੇ ਸੰਬੰਧ ਸਦੀਵੀ ਚਾਹੀਦੇ ਹੋਣ ਤਾਂ ਫਿਰ ਕੀ ਕਰੀਏ ? ਇਕ ਸੰਬੰਧ ਵਿਚ ਇਕੋ ਹੀ ਰੂਪ ਹੈ। ਪਿਤਾ ਕੇਵਲ ਪਿਤਾ ਹੀ ਹੈ, ਮਾਂ ਨਹੀਂ ਹੈ। ਬੜਾ ਸੁੰਦਰ ਲਿਖਿਆ ਹੈ ਕਵੀ ਰਹੀਮ ਨੇ ਕਿ ਪਿਉ ਦੀ ਪ੍ਰੀਖਿਆ ਕਦੋਂ ਹੁੰਦੀ ਹੈ ? ਜਨਨੀ ਜੇਕਰ ਚਲਾਣਾ ਕਰ ਗਈ ਹੈ ਤਾਂ ਹੁਣ ਪਿਉ ਦੀ ਪ੍ਰੀਖਿਆ ਹੁੰਦੀ ਹੈ ਕਿ ਪਿਉ ਆਪਣੇ ਪਿਤਾ-ਪਣ 'ਤੇ ਪੂਰਾ ਉਤਰਦਾ ਹੈ ਕਿ ਨਹੀਂ। ਇਹ ਹੁਣ ਬੱਚਿਆਂ ਨਾਲ ਉਸ ਢੰਗ ਦਾ ਵਿਵਹਾਰ ਰੱਖ ਸਕੇਗਾ ਕਿ ਨਹੀਂ। ਮਾਂ ਦੇ ਚਲਾਣਾ ਕਰਨ 'ਤੇ ਬੱਚੇ ਬਹੁਤ ਵੱਡੀ ਘਾਟ ਮਹਿਸੂਸ ਕਰਦੇ ਹਨ। ਮੈਂ ਅਰਜ਼ ਕਰਾਂ, ਪਿਤਾ ਦੇ ਨਾ ਹੋਣ 'ਤੇ ਬੱਚੇ ਬਹੁਤ ਵੱਡੀ ਘਾਟ ਮਹਿਸੂਸ ਕਰਦੇ ਹਨ। ਭਰਾ ਨਹੀਂ ਹੈ, ਭੈਣ ਨਹੀਂ ਹੈ, ਮਿੱਤਰ ਨਹੀਂ ਹੈ, ਅਗਾਂਹ ਚੱਲ ਕੇ ਫਿਰ ਪਤਨੀ ਨਹੀਂ ਹੈ, ਪੁੱਤਰ ਨਹੀਂ ਹੈ, ਪਤੀ ਨਹੀਂ ਹੈ, ਇਹ ਨਾ ਹੋਣ ਨਾਲ ਘਾਟ ਮਹਿਸੂਸ ਹੁੰਦੀ ਹੈ। ਰਿਸ਼ਤਿਆਂ ਦੀ ਮੰਗ ਮਨੁੱਖ ਦੇ ਪ੍ਰਾਣਾਂ ਵਿਚ ਹੈ। ਇਕ ਰਿਸ਼ਤਾ ਅਜਿਹਾ ਹੈ ਜਿਸ ਵਿਚ ਅਸੀਂ ਸਾਰੇ ਸੰਬੰਧ ਜੋੜ ਸਕਦੇ ਹਾਂ। ਉਹ ਕੌਣ ਹੈ ਜੋ ਪਿਉ ਵੀ ਹੋਵੇ ਤੇ ਮਾਂ ਵੀ ਹੋਵੇ ?

ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥
ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥

*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥*

(ਅੰਗ ੧੦੩)

ਹੇ ਪ੍ਰਭੂ ! ਤੂੰ ਮਾਂ ਵੀ ਹੈਂ, ਤੂੰ ਪਿਤਾ ਵੀ ਹੈਂ, ਤੂੰ ਭਰਾ ਵੀ ਹੈਂ, ਤੂੰ ਸਖਾ-ਮਿੱਤਰ ਵੀ ਹੈਂ। ਸਾਰੇ ਸੰਬੰਧ ਜਿਹੜਾ ਪ੍ਰਮਾਤਮਾ ਵਿਚ ਜੋੜ ਲੈਂਦਾ ਹੈ ਤੇ ਸਾਰੇ ਸੰਬੰਧ ਦੀ ਝਲਕ ਜਿਸਨੂੰ ਪ੍ਰਮਾਤਮਾ ਵਿਚੋਂ ਮਿਲਦੀ ਹੈ, ਫਿਰ ਉਸ ਦੀ ਦ੍ਰਿਸ਼ਟੀ ਕੀ ਬਣ ਜਾਂਦੀ ਹੈ ਕਿ ਉਹ ਆਪਣੀ ਮਾਂ ਵਿਚ ਵੀ ਪ੍ਰਮਾਤਮਾ ਨੂੰ ਦੇਖਦਾ ਹੈ। ਇਹ ਮਾਂ ਨਹੀਂ ਮਿਲੀ, ਇਹ ਪ੍ਰਮਾਤਮਾ ਮਿਲਿਆ ਹੈ ਮਾਂ ਦੇ ਰੂਪ ਵਿਚ। ਇਹ ਮੈਨੂੰ ਪਿਤਾ ਨਹੀਂ ਮਿਲਿਆ, ਇਹ ਪ੍ਰਮਾਤਮਾ ਮਿਲਿਆ ਹੈ ਪਿਤਾ ਦੇ ਰੂਪ ਵਿਚ। ਗ਼ਜ਼ਬ ਦੀ ਗੱਲ ਹੈ, ਬੜੀ ਹਿੰਮਤ ਕੀਤੀ ਹੈ ਸਤਿਗੁਰਾਂ ਦੀ ਬਾਣੀ ਨੇ-

*ਮਾਤ ਪਿਤਾ ਸੁਤ ਬੰਧਪ ਭਾਈ॥*
*ਨਾਨਕ ਹੋਆ ਪਾਰਬ੍ਰਹਮੁ ਸਹਾਈ॥*

(ਅੰਗ ੮੦੫)

ਤੂੰ ਪਿਤਾ ਹੈਂ ਮੇਰਾ ਪਰ ਹੱਦ ਹੋ ਗਈ ਤੂੰ ਹੀ ਮੈਨੂੰ ਮਿਲਿਆ ਹੈਂ ਪੁੱਤਰ ਦੇ ਰੂਪ ਵਿਚ। ਜੇ ਸਾਰੇ ਰੂਪ ਪ੍ਰਮਾਤਮਾ ਦੇ ਹਨ ਤਾਂ ਕੀ ਪੁੱਤਰ ਸ਼ੈਤਾਨ ਦਾ ਰੂਪ ਹੈ ? ਪੁੱਤਰ ਵੀ ਪ੍ਰਮਾਤਮਾ ਦਾ ਰੂਪ ਹੈ। ਹੇ ਪ੍ਰਭੂ ! ਮੈਂ ਛੋਟਾ ਸੀ, ਮਾਸੂਮ ਸੀ, ਤੂੰ ਮਾਂ ਦੇ ਰੂਪ ਵਿਚ ਮਿਲਿਆ, ਪਿਤਾ ਦੇ ਰੂਪ ਵਿਚ ਮਿਲਿਆ, ਅੱਜ ਮੈਂ ਬੁੱਢਾ ਹੋ ਗਿਆ ਹਾਂ, ਤੂੰ ਪੁੱਤਰ ਦੇ ਰੂਪ ਵਿਚ ਮਿਲ ਗਿਆ।

*ਬਿਰਧਿ ਭਇਆ ਊਪਰਿ ਸਾਕ ਸੈਨ॥*
*ਮੁਖਿ ਅਪਿਆਉ ਬੈਠ ਕਉ ਦੈਨ॥*

(ਸੁਖਮਨੀ ਸਾਹਿਬ)

ਇਹ ਪੁੱਤਰ ਮੇਰੇ ਮੂੰਹ ਵਿਚ ਦਿੰਦਾ ਹੈ, ਮੇਰੇ ਹੱਥਾਂ ਵਿਚ ਦਿੰਦਾ ਹੈ, ਬੁੱਢਾ ਹਾਂ ਮੈਂ। ਜਿਹੜਾ ਸਾਰੇ ਸੰਬੰਧ ਇਕ ਵਾਰੀ ਪ੍ਰਮਾਤਮਾ ਵਿਚ ਦੇਖ ਲੈਂਦਾ ਹੈ ਫਿਰ ਉਸਨੂੰ ਮਾਤਾ ਵਿਚ, ਪਿਤਾ ਵਿਚ, ਭਰਾ ਵਿਚ, ਭੈਣ ਵਿਚ, ਪਤਨੀ ਵਿਚ, ਪਤੀ ਵਿਚ ਪ੍ਰਮਾਤਮਾ ਹੀ ਪ੍ਰਮਾਤਮਾ ਦਿਖਾਈ ਦਿੰਦਾ ਹੈ। ਮੈਨੂੰ ਕਈ ਮਿਲਦੇ ਹਨ ਕਿ ਸਾਨੂੰ ਸੱਚਖੰਡਿ ਦੇ ਦਰਸ਼ਨ ਹੋਏ। ਭਰਾ ਨਾਲ ਬਣਦੀ ਨਹੀਂ, ਮੁਕੱਦਮੇਬਾਜ਼ੀ ਚੱਲ ਰਹੀ ਹੈ, ਸੱਚਖੰਡਿ ਦੇ ਦਰਸ਼ਨ ਕਿਥੋਂ ਹੋ ਗਏ। ਜੇ ਭਰਾ ਵਿਚ ਸੱਚ ਦਿਖਾਈ ਨਹੀਂ ਦਿੱਤਾ ਤਾਂ ਕਿਤੇ ਵੀ ਨਹੀਂ। ਜੇ ਪਤਨੀ ਵਿਚ ਸੱਚ ਦਿਖਾਈ ਨਹੀਂ ਦਿੱਤਾ ਤਾਂ ਅਜਿਹੇ ਮਨੁੱਖ ਦਾ ਕਹਿਣਾ ਝੂਠ ਤੇ ਪਾਖੰਡ ਹੈ। ਸਾਡੇ ਦੇਸ਼ ਵਿਚ ਬੜੀ ਕੋਸ਼ਿਸ਼ ਕੀਤੀ ਗਈ ਸੀ ਕਿ ਜਿਹੜਾ ਪਤੀ ਹੈ, ਉਹ ਪਤਨੀ ਨੂੰ ਦੇਵੀ ਕਹੇ ਤੇ ਜਿਹੜੀ ਪਤਨੀ ਹੈ, ਉਹ ਪਤੀ ਨੂੰ ਪ੍ਰਮਾਤਮਾ ਆਖੇ।

*ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ॥*

(ਅੰਗ ੧੮੫)

ਉਹ ਦੇਵੀ ਆਖੇ, ਉਹ ਪ੍ਰਮਾਤਮਾ ਕਹੇ ਤੇ ਹੁਣ ਇਕ ਦੇਵੀ ਹੈ, ਇਕ ਪ੍ਰਮਾਤਮਾ ਹੈ



ਤਾਂ ਘਰ ਮੰਦਿਰ ਬਣ ਗਿਆ। ਜੇ ਪਤੀ ਭੂਤ ਦਿਖਾਈ ਦੇਵੇ ਤੇ ਪਤਨੀ ਡਾਇਣ ਦਿਖਾਈ ਦੇਵੇ ਤਾਂ ਘਰ ਸ਼ਮਸ਼ਾਨ-ਘਾਟ ਬਣਿਆ ਪਿਆ ਹੈ, ਹੋਰ ਕੀ ਹੈ। ਘਰ ਧਰਮਸ਼ਾਲ ਹੋਵੇ, ਇਹ ਤਾਂ ਕੋਈ ਕੋਈ ਹੁੰਦਾ ਹੈ, ਘਰ ਹਰਿਮੰਦਰ ਬਣ ਗਿਆ, ਇਹ ਤਾਂ ਕੋਈ ਕੋਈ ਹੁੰਦਾ ਹੈ। ਗੁਸਤਾਖ਼ੀ ਮਾਫ਼ ! ਇਕ ਡਾਇਣ ਦਿਖਾਈ ਦੇ ਰਹੀ ਹੈ, ਇਕ ਭੂਤ ਦਿਖਾਈ ਦੇ ਰਿਹਾ ਹੈ, ਇਹ ਘਰ ਤਾਂ ਭੂਤਖ਼ਾਨਾ ਬਣਿਆ ਪਿਆ ਹੈ। ਫ਼ਰਕ ਸਿਰਫ਼ ਇੰਨਾ ਹੈ ਕਿ ਸ਼ਮਸ਼ਾਨ-ਘਾਟ ਵਿਚ ਮੁਰਦੇ ਜਲਾਏ ਜਾਂਦੇ ਹਨ ਪਰ ਇਹ ਤਾਂ ਜ਼ਿੰਦਾ ਹੀ ਜਲਦੇ ਪਏ ਹਨ। ਇਹ ਤਾਂ ਕ੍ਰੋਧ, ਈਰਖਾ, ਵਿਰੋਧ ਦੀ ਅੱਗ ਵਿਚ ਜ਼ਿੰਦਾ ਹੀ ਜਲ ਰਹੇ ਹਨ। ਇਹ ਵੀ ਸ਼ਮਸ਼ਾਨ-ਘਾਟ ਹੈ, ਉਹ ਵੀ ਸ਼ਮਸ਼ਾਨ-ਘਾਟ ਹੈ, ਇਕ ਜਗ੍ਹਾ ਮੁਰਦਾ ਤਨ ਸਾੜਿਆ ਜਾ ਰਿਹਾ ਹੈ, ਇਕ ਜਗ੍ਹਾ ਮੁਰਝਾਇਆ ਹੋਇਆ ਮਨ ਸਾੜਿਆ ਜਾ ਰਿਹਾ ਹੈ। ਦੋਵੇਂ ਹੀ ਸ਼ਮਸ਼ਾਨ-ਘਾਟ ਹਨ।

ਸਮਾਜਿਕ ਰਿਸ਼ਤਿਆਂ ਵਿਚ ਜਦੋਂ ਪ੍ਰਮਾਤਮਾ ਦੀ ਝਲਕ ਮਿਲੇ ਤਾਂ ਬ੍ਰਹਮ-ਗਿਆਨੀ ਹੈ। ਜਦੋਂ ਸਮਾਜਿਕ ਰਿਸ਼ਤਿਆਂ ਵਿਚ ਪ੍ਰਮਾਤਮਾ ਦੀ ਝਲਕ ਨਹੀਂ ਮਿਲਦੀ, ਨਾ ਮਾਂ ਵਿਚ, ਨਾ ਪਿਤਾ ਵਿਚ, ਨਾ ਭਰਾ ਵਿਚ ਤੇ ਮਾਂ ਦਾ ਕਦੀ ਦੁੱਖ-ਸੁੱਖ ਨਹੀਂ ਪੁੱਛਿਆ। ਪਿਉ ਦੀ ਕੋਈ ਪੁੱਛ-ਪੜਤਾਲ ਨਹੀਂ। ਭੈਣ ਦਾ ਕਦੀ ਹਾਲ-ਚਾਲ ਨਹੀਂ ਪੁੱਛਿਆ ਤੇ ਇਸਨੂੰ ਸੱਚਖੰਡਿ ਦੇ ਦਰਸ਼ਨ ਹੋ ਗਏ। ਸਤਿਗੁਰੂ ਗੁਰੂ ਅਰਜਨ ਦੇਵ ਮਹਾਰਾਜ ਇਸ ਪਾਵਨ ਵਾਕ ਵਿਚ ਇਸ ਤਰ੍ਹਾਂ ਦਾ ਹੀ ਫ਼ੁਰਮਾਣ ਕਰ ਰਹੇ ਹਨ। ਇਹਨਾਂ ਸਮਾਜਿਕ ਰਿਸ਼ਤਿਆਂ ਵਿਚ ਕਿਵੇਂ ਧਾਰਮਿਕ ਰਿਸ਼ਤਿਆਂ ਦੀ ਸੁਗੰਧ ਪੈਦਾ ਕਰਨੀ ਹੈ, ਆਪ ਸਰਵਨ ਕਰੋ।

*ਸੂਹੀ ਮਹਲਾ ੫॥*

*ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ ਤਿਸੁ ਬਿਨੁ ਅਵਰੁ ਨ ਜਾਣਾ ਰਾਮ॥*

ਉਹ ਜਿਹੜਾ ਮੇਰਾ ਸਤਿਗੁਰੂ ਹੈ, ਉਹ ਪੁਰਖ ਅਜਿਹਾ ਸੱਜਣ ਹੈ ਕਿ ਮੈਂ ਉਸ ਤੋਂ ਬਿਨਾਂ ਕੋਈ ਪੂਰਨ ਸੱਜਣ ਹੋਰ ਨਹੀਂ ਜਾਣਦਾ। ਇਹੀ ਮੇਰਾ ਸੱਜਣ ਹੈ, ਇਹੀ ਪੂਰਨ ਗੁਰੂ ਹੈ, ਇਹੀ ਪ੍ਰਮਾਤਮਾ ਹੈ, ਕਿਉਂਕਿ ਮੈਂ ਇਸਦੇ ਵਿਚ ਦੇਖਦਾ ਹਾਂ। ਕੀ ਦੇਖਦਾ ਹਾਂ ?

*ਮਾਤ ਪਿਤਾ ਭਾਈ ਸੁਤ ਬੰਧਪ ਜੀਅ ਪ੍ਰਾਣ ਮਨਿ ਭਾਣਾ ਰਾਮ॥*

ਜਿਵੇਂ ਮਨ ਨੂੰ ਮਾਂ ਚੰਗੀ ਲੱਗਦੀ ਹੈ, ਪਿਤਾ ਚੰਗਾ ਲੱਗਦਾ ਹੈ, ਭਰਾ ਚੰਗਾ ਲੱਗਦਾ ਹੈ, ਪੁੱਤਰ ਚੰਗਾ ਲੱਗਦਾ ਹੈ, ਇਹ ਸਾਰੇ ਰਿਸ਼ਤੇ ਮੈਨੂੰ ਗੁਰੂ ਵਿਚ ਮਿਲਦੇ ਹਨ। ਸਾਰੇ ਰਿਸ਼ਤਿਆਂ ਦੀ ਇਹ ਪੂਰਤੀ ਕਰ ਦਿੰਦਾ ਹੈ। ਜਿਸ ਨੂੰ ਗੁਰੂ ਮਿਲ ਜਾਂਦਾ ਹੈ, ਉਸਨੂੰ ਸਾਰੇ ਰਿਸ਼ਤਿਆਂ ਵਿਚ ਪ੍ਰਮਾਤਮਾ ਦਿਖਾਈ ਦਿੰਦਾ ਹੈ। ਇਹ ਸਾਰੇ ਸੰਬੰਧ ਅਸੀਂ ਪ੍ਰਮਾਤਮਾ ਨਾਲ ਜੋੜ ਸਕਦੇ ਹਾਂ।

*ਜੀਉ ਪਿੰਡੁ ਸਭੁ ਤਿਸ ਕਾ ਦੀਆ ਸਰਬ ਗੁਣਾ ਭਰਪੂਰੇ॥*

ਉਹ ਸਾਰੇ ਗੁਣਾਂ ਦੇ ਨਾਲ ਭਰਪੂਰ ਹੈ। ਉਸੇ ਦਾ ਬਣਾਇਆ ਹੋਇਆ ਤਨ ਹੈ ਅਤੇ ਇਸ ਤਨ ਦੇ ਵਿਚ ਜਿਹੜਾ ਜੀਅ ਪਾਇਆ ਹੈ, ਜਿਸ ਦੇ ਨਾਲ ਸਾਰੀ ਹਰਕਤ ਹੈ, ਇਹ

ਉਸੇ ਪ੍ਰਮਾਤਮਾ ਦਾ ਦਿੱਤਾ ਹੋਇਆ ਹੈ।

*ਅੰਤਰਜਾਮੀ ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ॥*

ਉਹ ਅੰਤਰਜਾਮੀ ਹੈ, ਘਟਿ ਘਟਿ ਦੀ ਜਾਣਨ ਵਾਲਾ ਹੈ, ਭਰਪੂਰ ਹੈ ਅਤੇ ਵਿਆਪਕ ਹੈ।

*ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣਾ॥*

ਉਸ ਦੀ ਸ਼ਰਨ ਵਿਚ ਪੈ ਕੇ ਮੈਨੂੰ ਸਾਰੇ ਸੁੱਖਾਂ ਦੀ ਪ੍ਰਾਪਤੀ ਹੋਈ ਹੈ। ਹਰ ਪ੍ਰਕਾਰ ਦਾ ਕਲਿਆਣ ਪ੍ਰਾਪਤ ਹੋ ਗਿਆ ਹੈ।

*ਸਦਾ ਸਦਾ ਪ੍ਰਭ ਕਉ ਬਲਿਹਾਰੈ ਨਾਨਕ ਸਦ ਕੁਰਬਾਣਾ॥ ੧॥*

ਮੈਂ ਸਦਾ ਸਦਾ ਪਰੀਪੂਰਨ ਪ੍ਰਮਾਤਮਾ ਤੋਂ ਬਲਿਹਾਰ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ, ਜਿਸਦੇ ਵਿਚੋਂ ਮੈਨੂੰ ਸਾਰੇ ਰਿਸ਼ਤਿਆਂ ਦੀ ਝਲਕ ਮਿਲਦੀ ਹੈ।

*ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ॥*

ਅਜਿਹਾ ਗੁਰੂ ਵੱਡਿਆਂ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ਜਿਸਦੇ ਮਿਲਦਿਆਂ ਪ੍ਰਮਾਤਮਾ ਦੀ ਸਮਝ ਪੈ ਜਾਏ। ਭਗਤ ਕਬੀਰ ਕਹਿੰਦੇ ਹਨ-

*ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥*
*ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥*

(ਅੰਗ ੧੩੬੯)

ਕਹਿੰਦੇ ਹਨ, ਜਿਸ ਦੀ ਸੰਗਤ ਵਿਚ ਬੈਠ ਕੇ ਪ੍ਰਮਾਤਮਾ ਦਾ ਪਤਾ ਨਾ ਚੱਲੇ, ਜਿਸਦੇ ਉਪਦੇਸ਼ ਵਿਚੋਂ ਪ੍ਰਮਾਤਮਾ ਦੀ ਝਲਕ ਨਾ ਮਿਲੇ, ਜਿਸ ਦੇ ਬੋਲਾਂ ਵਿਚੋਂ ਪ੍ਰਮਾਤਮਾ ਪ੍ਰਗਟ ਹੀ ਨਾ ਹੋਵੇ, ਫਿਰ ਕਬੀਰ ਨੇ ਇਹ ਸ਼ਬਦ ਵਰਤੇ ਹਨ। ਵੱਡਿਆਂ ਭਾਗਾਂ ਨਾਲ ਅਜਿਹੇ ਗੁਰੂ ਦੀ ਪ੍ਰਾਪਤੀ ਹੁੰਦੀ ਹੈ, ਜਿਸਦੇ ਉਪਦੇਸ਼ ਵਿਚ ਪ੍ਰਮਾਤਮਾ ਦਾ ਪਤਾ ਚੱਲਦਾ ਹੈ, ਸਮਝ ਮਿਲਦੀ ਹੈ।

*ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ॥*

ਜਨਮਾਂ ਜਨਮਾਂਤਰਾਂ ਦੇ ਪਾਪ ਧੁੱਲ ਜਾਂਦੇ ਹਨ ਜਦੋਂ ਇਸ ਤਰ੍ਹਾਂ ਦੇ ਸੰਤ ਦੀ ਧੂੜੀ ਦਾ ਮਨੁੱਖ ਇਸ਼ਨਾਨ ਕਰਦਾ ਹੈ, ਜਿਸਦੇ ਕਦਮ ਸਤਿ ਤੱਕ ਪਹੁੰਚੇ ਹੋਏ ਹਨ। ਸੰਤ ਜੋ ਸਤਿ ਤੱਕ ਪਹੁੰਚਿਆ ਹੋਇਆ ਹੈ। ਮਾਂ-ਬਾਪ ਦੇ ਸਰੀਰ ਦਾ ਜੋ ਤੱਤ ਹੈ, ਉਹ ਸੁੱਤ ਹੈ ਤੇ ਸਤਿ ਦਾ ਜੋ ਤੱਤ ਹੈ ਉਹ ਸੰਤ ਹੈ। ਜਿਵੇਂ ਬਦਾਮ ਹੈ, ਫਿਰ ਬਦਾਮਾਂ ਦਾ ਰੋਗ਼ਨ ਹੈ। ਜਿਵੇਂ ਤਿੱਲ ਹੈ, ਫਿਰ ਤਿੱਲਾਂ ਦਾ ਤੇਲ ਹੈ। ਇਸ ਲਈ ਗੁਰਬਾਣੀ ਸਾਫ਼ ਕਹਿੰਦੀ ਹੈ-

*ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ॥* (ਅੰਗ ੨੦੮)



ਕੋਈ ਭੇਦ ਨਹੀਂ। ਅਜਿਹੇ ਸੰਤ ਦੀ ਚਰਨ ਧੂੜ ਵਿਚ ਇਸ਼ਨਾਨ ਕਰਨ ਦੇ ਨਾਲ ਮਨੁੱਖ ਪਾਵਨ ਹੋ ਜਾਂਦਾ ਹੈ, ਸਾਰੇ ਪਾਪ ਧੁੱਲ ਜਾਂਦੇ ਹਨ।

ਆਦਿ ਕਾਲ ਤੋਂ ਇਸ ਦੇਸ਼ ਦੇ ਚਾਰੇ ਧਰਮ—ਸਨਾਤਨ ਮਤ, ਜੈਨ ਮਤ, ਬੋਧ ਮਤ, ਸਿੱਖ ਮਤ—ਚਰਨ ਧੂੜੀ ਦੀ ਮਹਿਮਾ ਗਾਇਨ ਕਰਦੇ ਆ ਰਹੇ ਹਨ ਪਰ ਇਸਲਾਮ ਵੀ ਗਾਇਨ ਕਰਦਾ ਹੈ। ਸਾਅਦੀ ਕਹਿੰਦੇ ਹਨ ਕਿ ਜਿਸਦੇ ਕਦਮ ਅੱਲ੍ਹਾ ਦੇ ਘਰ ਤੱਕ ਪਹੁੰਚੇ ਹਨ, ਉਸਦੇ ਕਦਮਾਂ ਦੀ ਖ਼ਾਕ ਦਾ ਸੁਰਮਾ ਬਣਾ ਕੇ ਆਪਣੇ ਮੱਥੇ 'ਤੇ ਲਾ ਲਿਆ ਕਰ। ਜੇ ਤੂੰ ਆਦਿ ਤੋਂ ਲੈ ਕੇ ਅੰਤ ਤੱਕ ਸਚਾਈ ਦੇਖਣਾ ਚਾਹੁੰਦਾ ਹੈਂ ਤਾਂ ਇਸ ਤਰ੍ਹਾਂ ਦੀ ਚਰਨ ਧੂੜੀ ਵਿਚ ਇੰਨੀ ਬਰਕਤ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਮੇਰੇ ਕੋਲ ਇਸ ਤਰ੍ਹਾਂ ਦੀ ਕੋਈ ਤੌਫ਼ੀਕ ਨਹੀਂ ਕਿ ਤੇਰੇ ਕਦਮਾਂ ਤੱਕ ਪਹੁੰਚਾਂ। ਕਿਉਂ ? ਸਾਹਿਬ ਕਹਿੰਦੇ ਹਨ-

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

(ਅੰਗ ੭੨੧)

ਮੇਰੀ ਕਿਸਮਤ ਚੰਗੀ ਨਹੀਂ। ਵੱਡਿਆਂ ਭਾਗਾਂ ਦੀ ਨਿਸ਼ਾਨੀ ਕੀ ਹੈ, ਪੁੱਤਰ ਮਿਲ ਗਿਆ, ਇਹ ਕੋਈ ਵੱਡਿਆਂ ਭਾਗਾਂ ਦੀ ਨਿਸ਼ਾਨੀ ਨਹੀਂ, ਬੱਚੇ ਪਸ਼ੂਆਂ ਨੂੰ ਵੀ ਮਿਲ ਜਾਂਦੇ ਹਨ। ਚੰਗਾ ਰਿਜ਼ਕ ਮਿਲ ਗਿਆ, ਇਹ ਵੀ ਛੋਟੇ ਭਾਗ ਦੀ ਨਿਸ਼ਾਨੀ ਹੈ। ਪਤੀ ਮਿਲ ਗਿਆ, ਪਤਨੀ ਮਿਲ ਗਈ, ਧਨ ਮਿਲ ਗਿਆ, ਮਹਿਲ ਮਾੜੀਆਂ ਮਿਲ ਗਈਆਂ, ਇਹ ਕੋਈ ਵੱਡਿਆਂ ਭਾਗਾਂ ਦੀ ਨਿਸ਼ਾਨੀ ਨਹੀਂ। ਜੋ ਪ੍ਰਮਾਤਮਾ ਦੇ ਗੁਣ ਗਾਉਂਦਾ ਹੈ ਤੇ ਗੁਣ ਗਾਉਂਦਿਆਂ-ਗਾਉਂਦਿਆਂ ਪ੍ਰਮਾਤਮਾ ਵਿਚ ਲੀਨ ਹੋ ਜਾਂਦਾ ਹੈ, ਉਹ ਵੱਡਿਆਂ ਭਾਗਾਂ ਵਾਲੇ ਹਨ। ਮਹਾਰਾਜ ਕਹਿੰਦੇ ਹਨ ਕਿ ਮੇਰੇ ਇਸ ਤਰ੍ਹਾਂ ਦੇ ਭਾਗ ਨਹੀਂ। ਦੂਜਾ ਮੈਂ ਚੁਗਲਖ਼ੋਰ ਹਾਂ, ਅਗਲੇ ਦਾ ਬਣਦਾ ਹੋਇਆ ਕੰਮ ਵਿਗਾੜਦਾ ਹਾਂ। ਗ਼ਾਫ਼ਲ ਕਹਿੰਦੇ ਹਨ ਅਚੇਤ ਨੂੰ, ਅਨਪੜ੍ਹ ਨੂੰ। ਕਹਿਣ ਲੱਗੇ, ਮੈਂ ਬਿਲਕੁਲ ਅਚੇਤ ਹਾਂ।

*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥*

(ਅੰਗ ੭੨੧)

ਜੋ ਤੇਰੇ ਚਾਕਰ ਹਨ, ਜੋ ਤੇਰੇ ਮਾਰਗ 'ਤੇ ਚੱਲਦੇ ਹਨ, ਉਹਨਾਂ ਰਸਤਿਆਂ ਦੀ ਖ਼ਾਕ ਮੈਨੂੰ ਬਣਾ ਦੇ ਤਾਂਕਿ ਉਹਨਾਂ ਦੀ ਕਦਮ-ਬੋਸੀ ਨਸੀਬ ਹੋ ਜਾਏ। ਇੰਨਾ ਹੀ ਕਾਫ਼ੀ ਹੈ। ਇਸ ਸੰਬੰਧ ਵਿਚ ਨੰਦ ਲਾਲ ਜੀ ਨੂੰ ਵੀ ਸੁਣ ਲਉ। ਨੰਦ ਲਾਲ 'ਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਿਸ਼। ਨੰਦ ਲਾਲ ਅੱਜ ਤੈਨੂੰ ਕੁਝ ਦੇਣਾ ਹੈ, ਜਲਦੀ ਮੰਗ। ਅਜਿਹਾ ਨਾ ਹੋਵੇ ਕਿ ਤੇਰੀ ਮੰਗ ਕੁਝ ਹੋਰ ਹੋਵੇ ਤੇ ਅਸੀਂ ਕੁਝ ਹੋਰ ਦੇਈਏ, ਇਸ ਲਈ ਜਲਦੀ ਮੰਗ। ਭਾਈ ਸਾਹਿਬ ਕਹਿੰਦੇ ਹਨ, ਹੱਦ ਹੋ ਗਈ। ਇਸ ਦਰ 'ਤੇ ਜਦੋਂ ਮੈਂ ਆਇਆ ਸੀ, ਸੈਂਕੜੇ ਮੰਗਾਂ ਨਾਲ ਭਰਿਆ ਸੀ, ਕਦੀ ਤੁਸੀਂ ਕਿਹਾ ਨਹੀਂ। ਇਥੇ ਰਹਿੰਦਿਆਂ ਰਹਿੰਦਿਆਂ ਹਿਰਦੇ ਵਿਚੋਂ ਸਾਰੀਆਂ ਮੰਗਾਂ ਨਿਕਲ ਗਈਆਂ ਹਨ ਤੇ ਅੱਜ ਤੁਸੀਂ ਕਹਿੰਦੇ ਹੋ ਮੰਗ ਲਉ, ਜਦੋਂ ਕਿ ਕੋਈ ਮੰਗ ਨਹੀਂ

ਰਹੀ। ਬੰਦਗੀ ਕਰਦਿਆਂ ਹਿਰਦਾ ਅਮੰਗ ਹੋ ਜਾਂਦਾ ਹੈ। ਜਿੰਨੇ ਦੇਰ ਤੱਕ ਮੰਗ ਹੈ, ਉਹ ਮਨੁੱਖ ਆਪਣੀ ਮੰਗ ਨਾਲ ਹੀ ਜੁੜਿਆ ਹੈ, ਗੁਰੂ ਤੇ ਪ੍ਰਭੂ ਨਾਲ ਨਹੀਂ। ਨੰਦ ਲਾਲ ਦਾ ਇਹ ਕਹਿਣਾ ਦੱਸਦਾ ਹੈ ਕਿ ਇਹ ਜੁੜ ਗਏ ਹਨ। ਪਾਤਿਸ਼ਾਹ ਕਹਿੰਦੇ ਹਨ, ਫਿਰ ਸਾਡੀ ਖ਼ੁਸ਼ੀ ਲਈ ਮੰਗ ਲੈ, ਕਿਉਂਕਿ ਅਸੀਂ ਖ਼ੁਸ਼ ਹੋ ਜਾਵਾਂਗੇ। ਨੰਦ ਲਾਲ ਕਹਿੰਦੇ ਹਨ, ਅੱਛਾ ਪਾਤਿਸ਼ਾਹ ! ਮੈਂ ਆਪਣਾ ਹਿਰਦਾ ਟਟੋਲਦਾ ਹਾਂ, ਕੋਈ ਮੰਗ ਸ਼ਾਇਦ ਕਿਸੇ ਕੋਨੇ ਵਿਚ ਪਈ ਹੋਵੇ। ਭਾਈ ਸਾਹਿਬ ਕਹਿੰਦੇ ਹਨ ਕਿ ਇਕ ਆਰਜ਼ੂ ਹੈ, ਬਾਕੀ ਸਾਰੀਆਂ ਪੂਰੀਆਂ ਹੋ ਗਈਆਂ ਹਨ ਕਿ ਜਿਨ੍ਹਾਂ-ਜਿਨ੍ਹਾਂ ਗਲੀਆਂ ਵਿਚੋਂ ਸੰਗਤ ਲੰਘ ਕੇ ਤੁਹਾਡੇ ਕਦਮਾਂ ਵਿਚ ਪਹੁੰਚੀ ਹੈ, ਇਹਨਾਂ ਦੇ ਕਦਮਾਂ ਦੀ ਖ਼ਾਕ ਮੈਨੂੰ ਬਣਾ ਦੇਵੀਂ। ਸਾਹਿਬ ਕਹਿੰਦੇ ਹਨ, ਸੰਤਾਂ ਦੀ ਧੂੜੀ ਵਿਚ ਇਸ਼ਨਾਨ ਕਰਦਿਆਂ ਸਾਰੇ ਪਾਪ ਮਿੱਟ ਗਏ।

*ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨਿ ਨ ਆਈਐ॥*

ਇਸ ਤਰ੍ਹਾਂ ਦੇ ਜੋ ਹਰੀ ਦੇ ਚਰਨਾਂ ਵਿਚ ਪਹੁੰਚੇ ਹੋਏ ਹਨ, ਉਹਨਾਂ ਦੀ ਧੂੜੀ ਦਾ ਇਸ਼ਨਾਨ ਜਨਮ ਮਰਨ ਤੋਂ ਰਹਿਤ ਕਰ ਦਿੰਦਾ ਹੈ ਤੇ ਫਿਰ ਮਨੁੱਖ ਜੂਨਾਂ ਵਿਚ ਨਹੀਂ ਪੈਂਦਾ।

*ਗੁਰ ਚਰਣੀ ਲਾਗੇ ਭ੍ਰਮੁ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ॥*

ਜੋ ਕੁਝ ਮਨ ਨੂੰ ਚਾਹੀਦਾ ਹੈ, ਸਾਰੇ ਫਲਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਜੇਕਰ ਕਿਤੇ ਮਨ ਗੁਰੂ ਦੇ ਚਰਨਾਂ ਨਾਲ ਜੁੜ ਜਾਏ।

*ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ॥*

ਉਹ ਜੋ ਗੁਣਾਂ ਦਾ ਖ਼ਜ਼ਾਨਾ ਹੈ, ਪਰੀਪੂਰਨ ਪ੍ਰਮਾਤਮਾ, ਉਸਦੇ ਗੁਣਾਂ ਨੂੰ ਗਾਇਨ ਕਰੀਏ, ਫਿਰ ਦੁੱਖ ਤੇ ਸੰਤਾਪ ਨਹੀਂ ਸਤਾਉਂਦੇ। ਪ੍ਰਮਾਤਮਾ ਦੇ ਗੁਣ ਗਾਉਂਦਿਆਂ-ਗਾਉਂਦਿਆਂ ਮਨੁੱਖ ਗੁਣਵਾਨ ਹੋ ਜਾਂਦਾ ਹੈ। ਪ੍ਰਮਾਤਮਾ ਦੇ ਗੁਣਾਂ ਨੂੰ ਗਾਇਨ ਕਰਨਾ ਆਪਣੇ ਗੁਣਾਂ ਨੂੰ ਵਧਾਉਣਾ ਹੈ। ਇਸੇ ਲਈ ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ-

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥*
*ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ॥*

(ਅੰਗ ੧੪੨੬)

ਜਿਵੇਂ ਮੱਛੀ ਪਾਣੀ ਲਈ ਤੜਪਦੀ ਹੈ, ਇਸੇ ਤਰ੍ਹਾਂ ਤੜਪੇ ਹੋਏ ਹਿਰਦੇ ਨਾਲ ਤੂੰ ਪ੍ਰਭੂ ਦੇ ਗੁਣ ਗਾਇਨ ਕਰ ਤੇ ਸਾਰੇ ਗੁਣਾਂ ਦੀ ਤੈਨੂੰ ਪ੍ਰਾਪਤੀ ਹੋ ਜਾਏਗੀ।

*ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ॥ ੨॥*

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਜਿਸਦਾ ਪ੍ਰਮਾਤਮਾ ਰੱਖਵਾਲਾ ਬਣ ਜਾਂਦਾ ਹੈ, ਉਸਨੂੰ ਬੋਧ ਹੋ ਜਾਂਦਾ ਹੈ, ਉਸਨੂੰ ਸਮਝ ਮਿਲ ਜਾਂਦੀ ਹੈ।

*ਹਰਿ ਹਰੇ ਹਰਿ ਗੁਣ ਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ॥*



ਉਹ ਜੋ ਗੁਣਾਂ ਦਾ ਖ਼ਜ਼ਾਨਾ ਹੈ ਪਰੀਪੂਰਨ ਪ੍ਰਮਾਤਮਾ, ਸੰਤ ਜਨ ਜਦੋਂ ਗਾਉਂਦੇ ਹਨ ਤਾਂ ਰੱਸ ਨਾਲ ਉਹਨਾਂ ਦਾ ਹਿਰਦਾ ਭਰ ਜਾਂਦਾ ਹੈ, ਕਿਉਂਕਿ ਇਕ ਇਕ ਗੁਣ ਵਿਚ ਮਹਾਂ-ਰੱਸ ਹੈ।

*ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ॥*

ਜੋ ਸੰਤਾਂ ਦੀ ਸੇਵਾ ਲੱਗੇ ਹਨ, ਗੁਰੂ ਦੇ ਚਰਨਾਂ ਵਿਚ ਜੁੜੇ ਹਨ, ਉਹਨਾਂ ਨੂੰ ਪਰਮ-ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਪਰਮ-ਪਦ ਹੈ ਮੋਖਸ਼। ਉਹਨਾਂ ਨੂੰ ਮੋਖਸ਼ ਗਤੀ ਦੀ ਪ੍ਰਾਪਤੀ ਹੋ ਜਾਂਦੀ ਹੈ।

*ਪਰਮ ਪਦੁ ਪਾਇਆ ਆਪੁ ਮਿਟਾਇਆ ਹਰਿ ਪੂਰਨ ਕਿਰਪਾ ਧਾਰੀ॥*

ਜਿਨ੍ਹਾਂ ਉੱਪਰ ਪ੍ਰਮਾਤਮਾ ਦੀ ਬਖ਼ਸ਼ਿਸ਼ ਹੋ ਜਾਂਦੀ ਹੈ, ਉਹਨਾਂ ਨੂੰ ਮੋਖਸ਼ ਗਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਦੁੱਖ-ਸੰਤਾਪ ਮਿੱਟ ਜਾਂਦੇ ਹਨ।

*ਸਫਲ ਜਨਮੁ ਹੋਆ ਭਉ ਭਾਗਾ ਹਰਿ ਭੇਟਿਆ ਏਕੁ ਮੁਰਾਰੀ॥*

ਅਜਿਹੇ ਮਨੁੱਖ ਦਾ ਸੰਸਾਰ 'ਤੇ ਆਉਣਾ ਸਫਲ ਹੋ ਜਾਂਦਾ ਹੈ। ਉਸਦੇ ਸਾਰੇ ਡਰ ਮਿੱਟ ਜਾਂਦੇ ਹਨ। ਮੂਲ ਡਰ ਜੋ ਮੌਤ ਦਾ ਹੈ, ਇਹ ਡਰ ਉਸਦਾ ਮਿੱਟ ਜਾਂਦਾ ਹੈ।

*ਜਿਸ ਕਾ ਸਾ ਤਿਨ ਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ॥*

ਜਿਸਦਾ ਬਣਾਇਆ ਹੋਇਆ ਸੀ ਮੈਂ, ਜਿਸਦਾ ਭੇਜਿਆ ਹੋਇਆ ਸੀ ਮੈਂ, ਗੁਰੂ ਨੇ ਉਸੇ ਨਾਲ ਜੋੜ ਦਿੱਤਾ ਅਤੇ ਸਾਰੇ ਦੁੱਖ-ਕਲੇਸ਼, ਜਨਮਾਂ ਦਾ ਭਰਮਣਾ ਮਿਟਾ ਦਿੱਤਾ।

*ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ॥ ੩॥*

ਜਿਨ੍ਹਾਂ ਨੂੰ ਸਤਿਗੁਰੂ ਤੋਂ ਇਸ ਤਰ੍ਹਾਂ ਦੀ ਸੂਝ-ਸਮਝ ਦੀ ਦਾਤ ਪ੍ਰਾਪਤ ਹੋਈ ਹੈ, ਉਹ ਮਾਇਆ ਤੋਂ ਰਹਿਤ ਪਰੀਪੂਰਨ ਪ੍ਰਮਾਤਮਾ ਹੈ, ਉਸਦਾ ਜੱਸ ਗਾਇਨ ਕਰਕੇ ਨਿਰਲੇਪ ਹੋ ਜਾਂਦੇ ਹਨ।

*ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ॥*

ਮੰਗਲੋ ਕਹਿੰਦੇ ਹਨ ਸਿਫ਼ਤੋ-ਸਾਲਾਹ ਕਰਨੀ। ਉਸ ਪਰੀਪੂਰਨ ਪ੍ਰਮਾਤਮਾ ਦਾ ਮੰਗਲ ਗਾਇਨ ਕਰੋ, ਜਿਸਦੀ ਮਹਿਮਾ ਅਪਾਰ ਹੈ, ਜੋ ਵਿਆਪਕ ਹੈ ਤੇ ਸਾਰੇ ਗੁਣਾਂ ਦਾ ਮਾਲਕ ਹੈ।

*ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ॥*

ਉਸ ਪਰੀਪੂਰਨ ਪ੍ਰਮਾਤਮਾ ਦੇ ਰੰਗ ਵਿਚ ਲੀਨ ਹੋ ਜਾਉ, ਮਸਤ ਹੋ ਜਾਉ। ਜੋ ਨਾ ਜੰਮਦਾ ਹੈ, ਨਾ ਮਰਦਾ ਹੈ। ਉਸਦਾ ਜੱਸ ਗਾਇਨ ਕੀਤਾ ਹੋਇਆ ਹੀ ਜਨਮ ਮਰਨ ਤੋਂ ਰਹਿਤ ਕਰਦਾ ਹੈ।

*ਅਬਿਨਾਸੀ ਪਾਇਆ ਨਾਮੁ ਧਿਆਇਆ ਸਗਲ ਮਨੋਰਥ ਪਾਏ॥*

ਨਾਮ ਜੱਪਦਿਆਂ-ਜੱਪਦਿਆਂ ਉਸ ਅਬਿਨਾਸੀ, ਜੋ ਨਾਸ਼ ਤੋਂ ਰਹਿਤ ਹੈ, ਉਸ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਉਸਦੀ ਪ੍ਰਾਪਤੀ ਦੇ ਨਾਲ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ।

*ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥*

(ਅੰਗ ੭੪੭)

*ਸਾਂਤਿ ਸਹਜ ਆਨੰਦ ਘਨੇਰੇ ਗੁਰ ਚਰਣੀ ਮਨੁ ਲਾਏ॥*

ਜਿਨ੍ਹਾਂ ਦਾ ਮਨ ਗੁਰੂ ਦੇ ਚਿੱਤ ਦੇ ਨਾਲ ਜੁੜ ਜਾਂਦਾ ਹੈ, ਉਹਨਾਂ ਨੂੰ ਸੁੱਖ ਦੇ ਅਸਥਾਨ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਸੁੱਖ ਦਾ ਅਸਥਾਨ ਪ੍ਰਮਾਤਮਾ ਦਾ ਘਰ ਹੈ। ਪ੍ਰਮਾਤਮਾ ਦਾ ਘਰ ਪ੍ਰਮਾਤਮਾ ਦਾ ਨਾਮ ਹੈ। ਇਸ ਤਰ੍ਹਾਂ ਦੇ ਨਿੱਜ-ਸਰੂਪ ਦੀ ਉਹਨਾਂ ਨੂੰ ਪ੍ਰਾਪਤੀ ਹੋ ਜਾਂਦੀ ਹੈ ਤੇ ਜਗਤ 'ਤੇ ਆਇਆ ਸਫਲ ਹੋ ਜਾਂਦਾ ਹੈ।

*ਪੂਰਿ ਰਹਿਆ ਘਟਿ ਘਟਿ ਅਬਿਨਾਸੀ ਥਾਨ ਥਨੰਤਰਿ ਸਾਈ॥*

ਅਜਿਹਾ ਜੋ ਪਰੀਪੂਰਨ ਪ੍ਰਮਾਤਮਾ ਹੈ, ਘਟਿ ਘਟਿ ਵਿਚ ਵਿਆਪਕ ਹੈ, ਪੂਰਨ ਹੈ, ਨਾਸ਼ ਤੋਂ ਰਹਿਤ ਹੈ, ਉਸੇ ਨੂੰ ਯਾਦ ਕਰ।

*ਕਹੁ ਨਾਨਕ ਕਾਰਜ ਸਗਲੇ ਪੂਰੇ ਗੁਰ ਚਰਣੀ ਮਨੁ ਲਾਈ॥ ੪ ॥ ੨ ॥ ੫ ॥*

ਜੋ ਗੁਰੂ ਦੇ ਚਰਨਾਂ ਵਿਚ ਆਪਣਾ ਚਿੱਤ ਜੋੜਦਾ ਹੈ, ਉਸਦੇ ਸਾਰੇ ਕਾਰਜ ਸੰਪੂਰਨ ਹੋ ਜਾਂਦੇ ਹਨ। ਮੂਲ ਭਾਵ ਕਿ ਪਰਿਵਾਰਕ ਸੰਬੰਧਾਂ ਨੂੰ ਪ੍ਰਮਾਤਮਾ ਦਾ ਸੰਬੰਧ ਬਣਾਉਣਾ ਹੈ। ਜਦੋਂ ਕੋਈ ਮਨੁੱਖ ਪ੍ਰਭੂ ਨਾਲ ਜੁੜ ਜਾਂਦਾ ਹੈ, ਉਸਨੂੰ ਪਰਿਵਾਰ ਵਿਚ ਨਿਰੰਕਾਰ ਦਿਖਾਈ ਦਿੰਦਾ ਹੈ। ਇਕ ਵਾਰੀ ਕਿਸੇ ਦਾ ਸੰਬੰਧ ਉਸ ਪ੍ਰਮਾਤਮਾ ਨਾਲ ਜੁੜ ਜਾਏ, ਉਹ ਕਦੀ ਯਤੀਮ ਨਹੀਂ ਹੁੰਦਾ, ਕਦੀ ਬੇਆਸਰਾ ਨਹੀਂ ਹੁੰਦਾ।

*ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥*
*ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥*
*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥*

(ਅੰਗ ੧੦੩)

ਸਤਿਗੁਰ ਰਹਿਮਤ ਕਰਨ। ਹੋਈਆਂ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆